

ਸ਼ਹੀਦੀ ਸਮਾਗਮ ਸਮੇਂ ਅਰਦਾਸ ਵਿਚ ਸ਼ਾਮਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ
ਅਤੇ ਹਾਜ਼ਰ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ।

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਹਾੜ | : | ਨਾਨਕਸ਼ਾਹੀ ਸੰਮਤ ੫੫੫ |
| ਅੰਕ 6 | : | ਜਿਲਦ 67 |
| ਜੂਨ | : | 2023 |

ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**

## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ

**ਲੇਖ** — **ਪੰਨਾ**



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਹਾੜ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੨-੦੦ ਵਜੇ ਅੰਮ੍ਰਿਤ ਵੇਲੇ |
| * ਕੀਰਤਨ ਆਰੰਭ | ੨-੦੦ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੩-੦੦ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੪-੦੦ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੪-੩੦ ਵਜੇ ਸਵੇਰੇ |
| * ਪਹਿਲੀ ਅਰਦਾਸ | ੫-੦੦ ਵਜੇ ਸਵੇਰੇ |
| * ਆਸਾ ਦੀ ਵਾਰ ਦੀ ਸਮਾਪਤੀ | ੬-੦੦ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੬-੧੫ ਵਜੇ ਸਵੇਰੇ |

* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।

| | |
|---|---|
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੧੦-੩੦ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੧੦-੪੫ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੧-੦੦ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ।*

**ਮੁੱਖ ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਜੂਨ ਤੋਂ 15 ਜੁਲਾਈ ਤਕ ਦੇ ਇਤਿਹਾਸਕ ਦਿਹਾੜੇ

੧੭ ਜੂਨ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਦੀ ਕਾਰ-ਸੇਵਾ ਆਰੰਭ ਹੋਈ। (੧੭-੬-੧੯੨੩)

੧੮ ਜੂਨ (ੳ) ਗੁਰਦੁਆਰਾ ਐਕਟ ਅਨੁਸਾਰ ਸੈਂਟਰਲ ਬੋਰਡ ਦੀ ਪਹਿਲੀ ਚੋਣ ਹੋਈ। (੧੮-੬-੧੯੨੬)

(ਅ) ਚੰਡੀਗੜ੍ਹ ਵਿਖੇ ਸਾਰੀਆਂ ਪਾਰਟੀਆਂ ਨੇ ਇਕ ਕਨਵੈਨਸ਼ਨ ਕੀਤੀ ਜਿਸ ਵਿਚ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਮੰਗ ਕੀਤੀ। (੧੮-੬-੧੯੬੮)

੧੯ ਜੂਨ ਅਦਾਲਤ ਨੇ ਗੁਰਦੁਆਰਾ ਫੇਰੂ ਦੇ ਕੇਸ ਦਾ ਫੈਸਲਾ ਸਿੱਖਾਂ ਦੇ ਹੱਕ ਵਿਚ ਦਿੱਤਾ। (੧੯-੬-੧੯੩੧)

੨੨ ਜੂਨ ਸਿੱਖਾਂ ਨੇ ਕੈਬਨਿਟ ਮਿਸ਼ਨ ਦਾ ਬਾਈਕਾਟ ਕਰਨ ਦਾ ਫੈਸਲਾ ਕੀਤਾ। (੨੨-੬-੧੯੪੬)

੨੫ ਜੂਨ ਸ਼ਹੀਦੀ ਦਿਹਾੜਾ ਬਾਬਾ ਬੰਦਾ ਸਿੰਘ ਬਹਾਦਰ। (੧੧ ਹਾੜ)

੨੮ ਜੂਨ ਮੀਰੀ ਪੀਰੀ ਦਿਵਸ। (ਹਾੜ ਸੁਦੀ ੧੦, ੧੪ ਹਾੜ)

੨੯ ਜੂਨ ਬਰਸੀ ਮਹਾਰਾਜਾ ਰਣਜੀਤ ਸਿੰਘ। (੧੫ ਹਾੜ, ੧੮੩੯)

੮ ਜੁਲਾਈ ਮੋਗੇ ਦੇ ਸ. ਤਾਰਾ ਸਿੰਘ ਨੇ 'ਗੁਰਦੁਆਰਾ ਬਿੱਲ' ਨੂੰ ਪੰਜਾਬ ਦੀ ਲੈਜਿਸਲੇਟਿਵ ਕੌਂਸਲ ਵਿਚ ਪੇਸ਼ ਕੀਤਾ। (੮-੭-੧੯੨੫)

੯ ਜੁਲਾਈ (ੳ) ਸ਼ਹੀਦੀ ਦਿਹਾੜਾ ਭਾਈ ਮਨੀ ਸਿੰਘ। (੨੫ ਹਾੜ)

(ਅ) ਗੁਰਦੁਆਰਾ ਬਿੱਲ ਪਾਸ ਹੋ ਕੇ ਕਾਨੂੰਨ ਬਣਿਆ। (੯-੭-੧੯੨੫)

(ੲ) ਸ਼੍ਰੋਮਣੀ ਅਕਾਲੀ ਦਲ ਨੇ ਐਮਰਜੈਂਸੀ ਵਿਰੁੱਧ ਮੋਰਚਾ ਲਾਇਆ। (੯-੭-੧੯੭੫)

੧੧ ਜੁਲਾਈ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਹਰਕ੍ਰਿਸ਼ਨ ਜੀ। (ਹਾੜ ਵਦੀ ੯, ੨੭ ਹਾੜ)

੧੨ ਜੁਲਾਈ (ੳ) 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ 'ਤੇ ਲਗਾਈ ਪਾਬੰਦੀ ਵਾਪਸ ਲਈ। (੧੨-੭-੧੯੫੫)

(ਅ) ਮਾਸਟਰ ਤਾਰਾ ਸਿੰਘ ਨੇ ਪੰਜਾਬੀ ਸੂਬੇ ਲਈ ਲੋਕ ਰਾਏ ਲੈਣ ਦੀ ਮੰਗ ਕੀਤੀ। (੧੨-੭-੧੯੬੧)

੧੫ ਜੁਲਾਈ (ੳ) 'ਖ਼ਾਲਸਾ ਦਰਬਾਰ' ਦਾ ਇਕ ਵਫਦ ਲਾਹੌਰ ਵਿਖੇ ਗਾਂਧੀ ਨੂੰ ਮਿਲਿਆ, ਗਾਂਧੀ ਨੇ ਭਰੋਸਾ ਦਿਵਾਇਆ ਕਿ ਕਾਂਗਰਸ ਕਿਸੇ ਵੀ ਉਸ ਵਿਧਾਨ ਨੂੰ ਪ੍ਰਵਾਨ ਨਹੀਂ ਕਰੇਗੀ ਜੋ ਸਿੱਖਾਂ ਨੂੰ ਸੰਤੁਸ਼ਟ ਨਾ ਕਰਦਾ ਹੋਵੇ। (੧੫-੭-੧੯੩੪)

(ਅ) ਮਾਸਟਰ ਤਾਰਾ ਸਿੰਘ ਨੇ ਸਿੱਖ ਸਟੇਟ ਦੀ ਮੰਗ ਕਰਦਿਆਂ ਦਲੀਲ ਦਿੱਤੀ ਕਿ ਜੇ ੧੦ ਫੀਸਦੀ ਯਹੂਦੀਆਂ ਵਾਸਤੇ ਇਸਰਾਈਲ ਬਣ ਸਕਦਾ ਹੈ ਤਾਂ ਸਿੱਖਾਂ ਵਾਸਤੇ ਆਜ਼ਾਦ ਮੁਲਕ ਕਿਉਂ ਨਹੀਂ ਬਣ ਸਕਦਾ। (੧੫-੭-੧੯੪੫)

**ਗੁਰਬਾਣੀ ਵਿਚਾਰ:**

# ਆਸਾੜੁ ਤਪੰਦਾ ਤਿਸੁ ਲਗੈ...

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥*

(ਪੰਨਾ ੧੩੪)

ਹਾੜ ਦਾ ਮਹੀਨਾ ਉਸ ਜੀਵ ਨੂੰ ਤਪਦਾ ਪ੍ਰਤੀਤ ਹੁੰਦਾ ਹੈ (ਉਹ ਬੰਦੇ ਹਾੜ ਦੇ ਮਹੀਨੇ ਵਾਂਗ ਤਪਦੇ-ਕਲਪਦੇ ਰਹਿੰਦੇ ਹਨ) ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ-ਪਤੀ ਨਹੀਂ ਵੱਸਦਾ, ਜਿਹੜੇ ਜਗਤ ਦੇ ਸਹਾਰਾ ਪਰਮਾਤਮਾ (ਦਾ ਆਸਰਾ) ਛੱਡ ਕੇ ਬੰਦਿਆਂ ਦੀਆਂ ਆਸਾਂ ਬਣਾਈ ਰੱਖਦੇ ਹਨ।

(ਪ੍ਰਭੂ ਤੋਂ ਬਿਨਾਂ) ਕਿਸੇ ਹੋਰ ਦੇ ਆਸਰੇ ਰਿਹਾਂ ਖ਼ੁਆਰ ਹੀ ਹੋਈਦਾ ਹੈ, (ਜੋ ਭੀ ਕੋਈ ਹੋਰ ਸਹਾਰਾ ਤੱਕਦਾ ਹੈ) ਉਸ ਦੇ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ (ਉਸ ਦਾ ਜੀਵਨ ਸਦਾ ਸਹਿਮ ਵਿਚ ਬੀਤਦਾ ਹੈ)। (ਕੁਦਰਤਿ ਦਾ ਨਿਯਮ ਹੀ ਐਸਾ ਹੈ ਕਿ) ਮਨੁੱਖ ਜੇਹਾ ਬੀਜ ਬੀਜਦਾ ਹੈ, (ਕੀਤੇ ਕਰਮਾਂ ਅਨੁਸਾਰ) ਜਿਹੜਾ ਲੇਖ ਉਸ ਦੇ ਮੱਥੇ ਉੱਤੇ ਲਿਖਿਆ ਜਾਂਦਾ ਹੈ, ਉਹੋ ਜਿਹਾ ਫਲ ਉਹ ਪ੍ਰਾਪਤ ਕਰਦਾ ਹੈ। (ਜਗਜੀਵਨ ਪੁਰਖ ਨੂੰ ਵਿਸਾਰਨ ਵਾਲੀ ਜੀਵ-ਇਸਤਰੀ ਦੀ) ਸਾਰੀ ਜ਼ਿੰਦਗੀ ਪਛੁਤਾਵਿਆਂ ਵਿਚ ਹੀ ਗੁਜ਼ਰਦੀ ਹੈ, ਉਹ ਜਗਤ ਤੋਂ ਟੁੱਟੇ ਹੋਏ ਦਿਲ ਨਾਲ ਹੀ ਤੁਰ ਪੈਂਦੀ ਹੈ।

ਜਿਨ੍ਹਾਂ ਬੰਦਿਆਂ ਨੂੰ ਗੁਰੂ ਮਿਲ ਪੈਂਦਾ ਹੈ, ਉਹ ਪਰਮਾਤਮਾ ਦੀ ਹਜ਼ੂਰੀ ਵਿਚ ਸੁਰਖ਼ਰੂ ਹੁੰਦੇ ਹਨ (ਆਦਰ-ਮਾਣ ਪਾਉਂਦੇ ਹਨ)।

ਹੇ ਪ੍ਰਭੂ! (ਤੇਰੇ ਅੱਗੇ) ਨਾਨਕ ਦੀ ਬੇਨਤੀ ਹੈ, ਆਪਣੀ ਮਿਹਰ ਕਰ, (ਮੇਰੇ ਮਨ ਵਿਚ) ਤੇਰੇ ਦਰਸ਼ਨ ਦੀ ਤਾਂਘ ਬਣੀ ਰਹੇ, (ਕਿਉਂਕਿ) ਹੇ ਪ੍ਰਭੂ! ਤੈਥੋਂ ਬਿਨਾਂ ਮੇਰਾ ਕੋਈ ਹੋਰ ਆਸਰਾ ਨਹੀਂ ਹੈ।

ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਚਰਨਾਂ ਦਾ ਨਿਵਾਸ ਬਣਿਆ ਰਹੇ, ਉਸ ਨੂੰ (ਤਪਦਾ) ਹਾੜ (ਭੀ) ਸੁਹਾਵਣਾ ਜਾਪਦਾ ਹੈ (ਉਸ ਨੂੰ ਦੁਨੀਆਂ ਦੇ ਦੁੱਖ-ਕਲੇਸ਼ ਭੀ ਦੁਖੀ ਨਹੀਂ ਕਰ ਸਕਦੇ)॥੫॥

■

*ਸੰਪਾਦਕੀ...*

# ਲਾਸਾਨੀ ਸ਼ਹੀਦ:
# ਸ੍ਰੀ ਗੁਰੂ ਅਰਜਨ ਦੇਵ ਜੀ

ਸਿੱਖ ਇਤਿਹਾਸ ਵੱਲ ਝਾਤ ਮਾਰਿਆਂ ਪਤਾ ਲਗਦਾ ਹੈ ਕਿ ਸਿੱਖ ਧਰਮ ਦੇ ਜਨਮ ਤੋਂ ਲੈ ਕੇ ਮੁਗ਼ਲ ਹਕੂਮਤ ਦੇ ਖ਼ਾਤਮੇ ਤਕ ਪੰਜਾਬ ਦੀ ਧਰਤੀ ਸਿੱਖ ਸ਼ਹੀਦਾਂ ਦੇ ਲਹੂ ਨਾਲ ਰੰਗੀ ਹੋਈ ਹੈ। ਦੁਨੀਆਂ ਵਿਚ ਕਿਸੇ ਵੀ ਕੌਮ ਦੇ ਸ਼ਹੀਦਾਂ ਦੀ ਗਿਣਤੀ ਉਸ ਕੌਮ ਦੀ ਆਬਾਦੀ ਦੇ ਮੁਕਾਬਲੇ ਵਿਚ ਸਿੱਖਾਂ ਜਿਨੀਂ ਨਹੀਂ ਹੋਵੇਗੀ? ਇੱਥੋਂ ਤਕ ਕਿ ਪੰਜਾਬ ਦੀ ਧਰਤੀ ਦਾ ਤਾਂ ਚੱਪਾ-ਚੱਪਾ ਸਿੱਖਾਂ ਦੇ ਖ਼ੂਨ ਨਾਲ ਰੰਗਿਆ ਹੋਇਆ ਹੈ।

ਸਿੱਖ ਕੌਮ ਦੀਆਂ ਨੀਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹਾਦਤਾਂ ਨੇ ਪੱਕਿਆਂ ਕੀਤਾ ਹੈ।ਉਪਰੰਤਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਪਰਿਵਾਰ ਅਤੇ ਉਨ੍ਹਾਂ ਦੇ ਜਾਨ ਤੋਂ ਪਿਆਰੇ ਬੇਅੰਤ ਅਨਿੰਨ ਸਿੱਖਾਂ ਦਾ ਲਹੂ ਡੁਲਿਆ। ਇਸੇ ਲਈ ਸਿੱਖ ਕੌਮ ਸ਼ਹੀਦਾਂ ਦੀ ਕੌਮ ਮੰਨੀ ਜਾਂਦੀ ਹੈ। ਮੁੱਢ ਤੋਂ ਹੀ ਗੁਰੂ ਨਾਨਕ ਸਾਹਿਬ ਦਾ ਮਿਸ਼ਨ ਅਜਿਹੇ ਆਦਰਸ਼ਕ ਮਨੁੱਖ ਦੀ ਸਿਰਜਣਾ ਕਰਨਾ ਸੀ, ਜੋ ਜ਼ਾਬਰਾਂ ਸਾਹਮਣੇ ਛਾਤੀ ਤਾਣ ਕੇ ਖਲੋ ਸਕੇ ਅਤੇ ਅਨਿਆਂ ਨੂੰ ਖ਼ਤਮ ਕਰਨ ਲਈ ਆਪਣੀ ਜਾਨ ਦੀ ਬਾਜ਼ੀ ਲਾ ਸਕੇ। ਇਸੇ ਰੀਝ ਨੂੰ ਸਨਮੁੱਖ ਰੱਖਦਿਆਂ ਗੁਰੂ ਨਾਨਕ ਪਾਤਸ਼ਾਹ ਜੀ ਨੇ ਬਾਬਰ ਦੇ ਅਤਿਆਚਾਰਾਂ ਵਿਰੁੱਧ ਆਵਾਜ਼ ਬੁਲੰਦ ਕਰਦਿਆਂ ਫੁਰਮਾਣ ਕੀਤਾ ਕਿ:

*ਪਾਪ ਕੀ ਜੰਞ ਲੈ ਕਾਬਲਹੁ ਧਾਇਆ*
*ਜੋਰੀ ਮੰਗੈ ਦਾਨੁ ਵੇ ਲਾਲੋ॥*

ਉਨ੍ਹਾਂ ਦਾ ਨਿਸ਼ਾਨਾਂ ਅਜਿਹਾ ਮਨੁੱਖੀ ਸਮਾਜ ਕਾਇਮ ਕਰਨਾ ਸੀ, ਜਿਹੜਾ ਬਾਬਰ ਵਰਗੇ ਜਰਵਾਣਿਆਂ ਦੇ ਦੰਦ ਖੱਟੇ ਕਰ ਸਕੇ। ਗੁਰੂ ਨਾਨਕ ਸਾਹਿਬ ਦੇ ਉਤਰਾ ਅਧਿਕਾਰੀ ਗੁਰੂ ਸਾਹਿਬਾਨ ਨੇ ਇਸ ਪ੍ਰੋਗਰਾਮ ਨੂੰ ਰੂਪਮਾਨ ਕਰਨ ਲਈ ਉੱਦਮ ਜਾਰੀ ਰੱਖਿਆ। ਪੰਚਮ ਪਾਤਸ਼ਾਹ ਦੇ ਸਮੇਂ ਤਕ ਇਸ ਨਵੇਂ ਇਨਕਲਾਬੀ ਮਨੁੱਖ ਦੀ ਰੂਪ-ਰੇਖਾ ਉਭਰ ਕੇ ਸਾਹਮਣੇ ਆ ਚੁੱਕੀ ਸੀ। ਆਓ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਅਤੇ ਸ਼ਹਾਦਤ 'ਤੇ ਪੰਛੀ ਝਾਤ ਪਾਈਏ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼ ਸੇਵਾ ਦੇ ਪੁੰਜ, ਦ੍ਰਿੜਤਾ ਤੇ ਨਿਮਰਤਾ ਦੀ ਮੂਰਤ ਸਤਿਕਾਰਯੋਗ ਗੁਰੂ ਸਪੁੱਤਰੀ ਮਾਤਾ ਭਾਨੀ ਜੀ ਦੀ ਕੁੱਖੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਿਹਿ ਵੈਸਾਖ ਵਦੀ ੭, ਸੰਮਤ ੧੬੨੦ ਬਿ. (੧੫ ਅਪ੍ਰੈਲ, ੧੫੬੩ ਈ.) ਨੂੰ ਸ੍ਰੀ ਗੋਇੰਦਵਾਲ ਸਾਹਿਬ (ਹੁਣ ਜ਼ਿਲ੍ਹਾ ਤਰਨ ਤਾਰਨ) ਵਿਖੇ ਹੋਇਆ।

ਆਪ ਜੀ ਮੁੱਢ ਤੋਂ ਹੀ ਹੋਣਹਾਰ ਅਤੇ ਸੰਤ ਸੁਭਾ ਦੇ ਮਾਲਕ ਸਨ। ਸ੍ਰੀ ਗੁਰੂ ਅਮਰਦਾਸ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਨਾ ਜੀ ਸਨ, ਜੋ ਆਪ ਨਾਲ ਬਹੁਤ ਹੀ ਪਿਆਰ ਕਰਦੇ ਸਨ। ਪ੍ਰੋ. ਕਰਤਾਰ ਸਿੰਘ ਐਮ.ਏ. ਅਨੁਸਾਰ 'ਸ੍ਰੀ ਗੁਰੂ ਅਮਰਦਾਸ ਜੀ ਨੇ ਮੁੱਢ ਤੋਂ ਹੀ ਜਾਣ ਲਿਆ ਸੀ ਕਿ ਸਾਡਾ ਇਹ ਦੋਹਤਾ ਧੁਰ ਦਰਗਾਹੋਂ ਗੁਰ-ਗੱਦੀ ਲਈ ਅੰਗਿਆ ਹੋਇਆ ਆਇਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਧੁਰੋਂ ਗੁਰਤਾ ਲਈ ਅਗੇ ਹੋਣ ਦੇ ਲੱਛਣ ਛੋਟੀ ਉਮਰ ਵਿਚ ਹੀ ਪ੍ਰਗਟ ਹੁੰਦੇ ਰਹਿੰਦੇ ਸਨ।'

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਿਆਹ ਬੀਬੀ ਗੰਗਾ ਜੀ ਨਾਲ ਹੋਇਆ। ਆਪ ਜੀ ਦੇ ਗ੍ਰਹਿ ਵਿਖੇ ਸੰਨ ੧੫੯੫ ਈ. ਨੂੰ ਬਾਲ (ਗੁਰੂ) ਸ੍ਰੀ ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ।

ਗੁਰੂ ਨਾਨਕ ਸਾਹਿਬ ਤੋਂ ਲੈ ਕੇ ਬਾਕੀ ਗੁਰੂ ਸਾਹਿਬਾਨ ਦੁਆਰਾ ਗੁਰ-ਗੱਦੀ ਦੀ ਬਖ਼ਸ਼ਿਸ਼ ਗੁਰਮਤਿ ਦੀ ਕਸਵੱਟੀ ਦੇ ਅਧਾਰ 'ਤੇ ਯੋਗਤਾ ਅਨੁਸਾਰ ਹੀ ਬਖਸ਼ਿਸ ਕੀਤੀ ਜਾਂਦੀ ਰਹੀ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਵੀ ਆਪਣਾ ਅੰਤਿਮ ਸਮਾਂ ਨੇੜੇ ਜਾਣ ਕੇ ਕਰੜੀ ਪ੍ਰੀਖਿਆ ਲੈਣ ਉਪਰੰਤ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਆਪਣਾ ਉਤਰਾਧਿਕਾਰੀ ਚੁਣਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਮਿਲਣ ਉਪਰੰਤ ਉਨ੍ਹਾਂ ਦੇ ਵੱਡੇ ਭਰਾ ਪ੍ਰਿਥੀਚੰਦ ਵੱਲੋਂ ਵਿਰੋਧ ਕੀਤਾ ਗਿਆ ਕਿਉਂਕਿ ਉਹ ਵੱਡਾ ਹੋਣ ਦੇ ਨਾਤੇ ਆਪਣੇ-ਆਪ ਨੂੰ ਗੁਰਗੱਦੀ ਦਾ ਹੱਕਦਾਰ ਸਮਝਦਾ ਸੀ। ਪ੍ਰਿਥੀਚੰਦ ਨੇ ਗੁਰਗੱਦੀ ਹਾਸਲ ਕਰਨ ਲਈ ਮਸੰਦਾਂ, ਗੁਰੂ ਘਰ ਦੇ ਦੋਖੀਆਂ ਅਤੇ ਰਾਜ ਦੇ ਕਈ ਅਧਿਕਾਰੀਆਂ ਨੂੰ ਆਪਣੇ ਹੱਕ ਵਿਚ ਕਰਨ ਲਈ ਲਾਲਚ ਦਿੱਤਾ ਪਰ ਉਹ ਕਾਮਯਾਬ ਨਾ ਹੋਇਆ। ਭਾਈ ਗੁਰਦਾਸ ਜੀ ਨੇ ਆਪਣੀ ੩੬ਵੀਂ ਵਾਰ ਵਿਚ ਮੀਣਿਆਂ ਦੀਆਂ ਨੀਚ ਹਰਕਤਾਂ ਦੇ ਪਾਜ ਖੋਲ੍ਹੇ ਹਨ ਜੋ ਬਿਨਾਂ ਗੁਰਿਆਈ ਦੇ ਗੁਣਾਂ ਤੋਂ ਗੁਰੂ ਬਣ ਕੇ ਆਪਣੀ ਸੋਭਾ ਕਰਵਾਉਣੀ ਲੋਚਦੇ ਸਨ। ਪਰ ਉਨ੍ਹਾਂ ਗੁਣ-ਹੀਨਾਂ ਨੂੰ ਕੌਣ ਮੱਥਾ ਟੇਕਦਾ ਹੈ:

*ਪੂਰਣ ਗੁਣਿ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ।*
*ਵਿਣ ਗੁਣ ਗੁਰੂ ਸਦਾਇਦੇ ਕਉਣ ਕਰੈ ਆਦੇਸ। (ਵਾਰ ੩੬, ਪਉੜੀ ੧੧)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧਰਮ ਪ੍ਰਚਾਰ-ਪ੍ਰਸਾਰ ਦੇ ਕਾਰਜਾਂ ਲਈ ਵਿਸ਼ੇਸ਼ ਉਪਰਾਲੇ ਕੀਤੇ। ਆਪ ਜੀ ਨੇ ਸਰਬ ਸਾਂਝੀ ਵਾਲਤਾ ਦੇ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ। ਇਸ ਤੋਂ ਇਲਾਵਾ ਸ੍ਰੀ ਤਰਨ ਤਾਰਨ ਸਾਹਿਬ, ਕਰਤਾਪੁਰ (ਜਲੰਧਰ), ਛੇਹਰਟਾ ਅਤੇ ਸ੍ਰੀ ਹਰਿਗੋਬਿੰਦਪੁਰਾ ਆਦਿ ਨਗਰਾਂ ਦੀ ਸਥਾਪਨਾ ਵੀ ਕੀਤੀ। ਲਾਹੌਰ ਦੇ ਡੱਬੀ ਬਜ਼ਾਰ ਵਿਖੇ ਬਾਉਲੀ ਸਾਹਿਬ ਦਾ ਨਿਰਮਾਣ ਕਰਵਾਇਆ। ਇਉਂ ਗੁਰੂ ਸਾਹਿਬ ਨੇ ਸਿੱਖੀ ਦੇ ਕੇਂਦਰ ਅੰਮ੍ਰਿਤਸਰ ਦੇ ਆਲੇ-ਦੁਆਲੇ ਨਵੇਂ ਨਗਰ, ਖੂਹ, ਬਾਉਲੀ ਆਦਿ ਦਾ ਨਿਰਮਾਣ ਕਰਕੇ ਸਿੱਖ ਸ਼ਕਤੀ ਨੂੰ ਮਜ਼ਬੂਤ ਕੀਤਾ। ਆਪ ਜੀ ਦਾ ਅਹਿਮ ਕਾਰਜ ਸਰਬ ਕਲਿਆਣ ਹਿੱਤ ਅਤੇ ਜਨ ਸਾਧਾਰਣ ਦੇ ਜੀਵਨ ਮਾਰਗ ਨੂੰ ਰੁਸ਼ਨਾਉਣ ਲਈ ਸ੍ਰੀ ਆਦਿ ਗ੍ਰੰਥ ਸਾਹਿਬ (ਸ੍ਰੀ ਗੁਰੂ ਗ੍ਰੰਥ ਸਾਹਿਬ) ਜੀ ਦੀ ਸੰਪਾਦਨਾ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਕਰਨਾ ਸੀ/ਹੈ। ਗੁਰੂ ਸਾਹਿਬ ਨੇ ਊਚ-ਨੀਚ ਦੇ ਫ਼ਰਕ ਕਾਰਨ ਪੈਦਾ ਹੋਏ ਨਫ਼ਰਤ ਦੇ ਜ਼ਹਿਰ ਨੂੰ ਸਮਾਜ ਵਿਚੋਂ ਖ਼ਤਮ ਕਰਨ ਲਈ ਜਿੱਥੇ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਵੱਖ-ਵੱਖ ਖਿੱਤਿਆਂ, ਧਰਮਾਂ, ਖੇਤਰਾਂ ਤੇ ਜਾਤਾਂ ਦੇ ਇੱਕ ਵਿਚਾਰਧਾਰਾ ਵਾਲੇ ਮਹਾਪੁਰਸ਼ਾਂ ਦੀ ਬਾਣੀ ਦਰਜ ਕੀਤੀ, ਉੱਥੇ ਸ੍ਰੀ ਅੰਮ੍ਰਿਤਸਰ ਵਿਖੇ ਵੱਡੇ ਲੰਗਰ ਦਾ ਪ੍ਰਬੰਧ ਕੀਤਾ। ਜਿਸ ਕਰਕੇ ਮੁਗ਼ਲ ਹਕੂਮਤ ਨੂੰ ਇਸ ਉਭਰਦੀ ਲਹਿਰ ਤੋਂ ਡਰ ਲੱਗਣ ਲੱਗਾ। ਉਹ ਕਿਸੇ ਵੀ ਕੀਮਤ 'ਤੇ ਇਸ ਨੂੰ ਖ਼ਤਮ ਕਰਨਾ ਚਾਹੁੰਦੀ ਸੀ। ਦੂਜੇ ਪਾਸੇ ਗੁਰੂ ਦਰਬਾਰ ਦੇ ਦੋਖੀ ਤਾਂ ਪਹਿਲਾਂ ਹੀ ਅਜਿਹੇ ਸਮੇਂ ਦੀ ਭਾਲ ਵਿਚ ਸਨ,ਉਨ੍ਹਾਂ ਨੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਇਸ ਦਾ ਪੂਰਾ ਫਾਇਦਾ ਉਠਾਇਆ।ਇਨ੍ਹਾਂ ਕਾਰਨਾਂ ਕਰਕੇ ਜਹਾਂਗੀਰ ਦੇ ਹੁਕਮ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਵਿਖੇ ਲਿਜਾਇਆ ਗਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਇਸਲਾਮ ਕਬੂਲ ਨਾ ਕਰਨ ਦੀ ਸੂਰਤ ਵਿਚ ਗੁਰੂ ਸਾਹਿਬ ਨੂੰ ਯਾਸਾ ਕਾਨੂੰਨ (ਬਿਨ੍ਹਾ ਖ਼ੂਨ ਡੁਲ੍ਹੇ ਮੌਤ ਦੇ ਘਾਟ ਉਤਾਰਨਾ) ਤਹਿਤ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ। ਗੁਰੂ ਜੀ ਨੂੰ ਪਹਿਲਾਂ ਤੱਤੀ ਤਵੀ 'ਤੇ ਬੈਠਾਇਆ ਗਿਆ ਤੇ ਉਪਰੋਂ ਸੀਸ ਵਿਚ ਤੱਤੀ (ਗਰਮ) ਰੇਤ ਪਾਈ ਗਈ। ਗੁਰੂ ਸਾਹਿਬ ਨੂੰ ਬੇਅੰਤ ਤਸੀਹੇ ਦੇ ਕੇ ਸ਼ਹੀਦ

ਕੀਤਾ ਗਿਆ। ਇਸ ਤਰ੍ਹਾਂ ਗੁਰੂ ਜੀ ਦੀ ਲਾਸਾਨੀ ਸ਼ਹਾਦਤ ਹੋਈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਸਿੱਖ ਕੌਮ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕਰਕੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ। ਆਪ ਜੀ ਨੇ ਸ਼ਸਤਰਧਾਰੀ ਫ਼ੌਜ ਤਿਆਰ ਕਰਨੀ ਸ਼ੁਰੂ ਕਰ ਦਿੱਤੀ। ਗੁਰੂ ਸਾਹਿਬ ਨੇ ਵੱਖ-ਵੱਖ ਇਲਾਕਿਆਂ ਦੀਸਿੱਖ ਸੰਗਤ ਨੂੰ ਚੰਗੇ ਨੌਜੁਆਨ, ਘੋੜੇ ਤੇ ਸ਼ਸਤਰ ਆਦਿ ਭੇਟਾ ਕਰਨ ਲਈ ਹੁਕਮਨਾਮੇ ਭੇਜੇ। ਜਿਸ ਕਰਕੇ ਕੌਮ ਨੇ ਹਕੂਮਤੀ ਜ਼ਬਰ ਅੱਗੇ ਡਟਣ ਦਾ ਰਾਹ ਅਪਣਾਇਆ। ਗੁਰੂ ਅਰਜਨ ਪਾਤਸ਼ਾਹ ਜੀ ਦੀ ਸ਼ਹਾਦਤ ਨੇ ਸਿੱਖਾਂ ਨੂੰ ਜ਼ੁਲਮ ਨਾਲ ਟੱਕਰ ਲੈਣ, ਗੁਰੂ-ਭਰੋਸੇ ਤੇ ਸਬਰ-ਸਿਦਕ ਨਾਲ ਅਕਾਲ-ਪੁਰਖ ਦਾ ਭਾਣਾ ਮੰਨਣ ਤੇ ਦ੍ਰਿੜਤਾ ਨਾਲ ਆਪਣੇ ਹੱਕਾਂ ਦੀ ਰੱਖਿਆ ਕਰਨ ਤੇ ਅਣਖ ਨਾਲ ਜੀਣ ਦਾ ਚੱਜ ਸਿਖਾਇਆ।

ਇਸ ਸ਼ਹਾਦਤ ਨੇ ਸਿੱਖ ਮਰਜੀਵੜਿਆਂ ਨੂੰ ਧਰਮ-ਕਰਮ ਲਈ ਮਰਨ ਦੀ ਇਹੋ ਜਿਹੀ ਜਾਚ ਸਿਖਾਈ ਕਿ ਉਹ 'ਬਹੁਰਿ ਨ ਮਰਨਾ ਹੋਇ' ਦੇ ਲਕਸ਼ 'ਤੇ ਚਲਦਿਆਂ ਸ਼ਹਾਦਤਾਂ ਦਾ ਜਾਮ ਪੀਣ ਲੱਗੇ, ਜਿਸ ਨਾਲ ਸਿੱਖ ਇਤਿਹਾਸ ਵਿਚ ਸ਼ਹੀਦੀਆਂ ਦੇ ਨਵੇਂ ਦੌਰ ਦਾ ਆਰੰਭ ਹੋਇਆ। ■

# ਜੂਨ 1984 ਈ. ਦੇ ਫੌਜੀ ਹਮਲੇ ਦਾ ਅੱਖੀਂ ਡਿੱਠਾ ਹਾਲ: ਸਿੰਘ ਸਾਹਿਬ ਗਿ: ਸਾਹਿਬ ਸਿੰਘ ਦੀ ਜ਼ਬਾਨੀ

*ਮੁਲਾਕਾਤੀ-ਸ. ਜਸਵੰਤ ਸਿੰਘ ਈਸੇਵਾਲ**

੧ ਨਵੰਬਰ, ੧੯੮੪ ਈ. ਨੂੰ ਸਿੱਖਾਂ ਦੀ ਨਸਲਕੁਸ਼ੀ ਨਾਲ ਸੰਬੰਧਿਤ ਇਕ ਦੁਖਦਾਇਕ ਘਟਨਾ ਦਾ ਜ਼ਿਕਰ ਸ. ਸਤਬੀਰ ਸਿੰਘ (ਪੱਤਰਕਾਰ ਜੰਮੂ-ਕਸ਼ਮੀਰ, ਪੰਜਾਬੀ ਟ੍ਰਿਬਿਊਨ-੨੦੧੩) ਦੁਆਰਾ ਵਿਚ ਛਾਪੀ ਖ਼ਬਰ ਪੜ੍ਹ ਕੇ ਕਾਂਡ ਦੀ ਘੋਖ ਕਰਨ ਲਈ ਅਸੀਂ ਮਿਤੀ ੧੫ ਜੂਨ, ੨੦੧੪ ਨੂੰ ਜੰਮੂ ਜਾਣ ਦਾ ਪ੍ਰੋਗਰਾਮ ਬਣਾਇਆ। ਇਸ ਦੇ ਨਾਲ-ਨਾਲ ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ, ਸਾਬਕਾ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੂੰ ਮਿਲਣ ਦਾ ਵੀ ਮਨ ਬਣਿਆ, ਕਿਉਂਕਿ ਉਨ੍ਹਾਂ ਕੋਲ ਕਾਫੀ ਜਾਣਕਾਰੀ ਹੈ। ਉਨ੍ਹਾਂ ਸਾਰਾ ਸੰਤਾਪ ਆਪਣੇ ਪਿੰਡੇ 'ਤੇ ਹੰਢਾਇਆ। ਭਾਵੇਂ ਤਿੰਨ ਦਹਾਕੇ ਬੀਤ ਚੁੱਕੇ ਹਨ ਪਰੰਤੂ ਉਨ੍ਹਾਂ ਕੋਲੋਂ ਕਾਫੀ ਹੋਰ ਜਾਣਕਾਰੀ ਮਿਲ ਸਕਦੀ ਹੈ। ਅਸੀਂ ਗੁਰਦੁਆਰਾ ਸਿੰਘ ਸਭਾ, ਰਿਆੜੀ ਚੌਂਕ ਵਿਚ ਪਹੁੰਚੇ। ਉਨ੍ਹਾਂ ਦੇ ਐਡਰੈੱਸ ਅਤੇ ਫ਼ੋਨ ਨੰਬਰ ਦਾ ਪਤਾ ਕੀਤਾ। ਪਰ ਕਾਫੀ ਪੁੱਛ-ਗਿੱਛ ਮਗਰੋਂ ਉਨ੍ਹਾਂ ਦੇ ਬੇਟੇ ਦਾ ਫ਼ੋਨ ਨੰਬਰ ਮਿਲ ਸਕਿਆ। ਮੈਂ ਆਪਣੀ ਜਾਣ-ਪਛਾਣ ਦੱਸੀ। ਮੈਂ ਦੱਸਿਆ ਕਿ ਮੈਂ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਉਨ੍ਹਾਂ ਦੇ ਨਾਲ ਸੇਵਾਦਾਰ ਰਿਹਾ ਹਾਂ। ਉਨ੍ਹਾਂ ਨੇ ਮੈਨੂੰ ਘਰ ਦਾ ਐਡਰੈੱਸ ਲਿਖਾ ਦਿੱਤਾ। ਅਸੀਂ ਉਸ ਦੱਸੇ ਪਤੇ 'ਤੇ ਪਹੁੰਚੇ। ਬਾਅਦ ਦੁਪਹਿਰ ੩ ਕੁ ਵੱਜੇ ਸਨ। ਅਸੀਂ ਉੱਥੇ ਪਹੁੰਚ ਕੇ ਜਦੋਂ ਇਕ ਦੂਜੇ ਦੇ ਆਹਮੋਂ-ਸਾਹਮਣੇ ਹੋਏ ਤਾਂ ਅਸੀਂ ਇਕ ਦੂਜੇ ਨੂੰ ਕੁਝ ਚਿਰ ਦੇਖਦੇ ਰਹੇ ਕਿਉਂਕਿ ੨੭ ਸਾਲ ਬਾਅਦ ਮਿਲੇ ਸੀ। ਫਿਰ ਸਾਡੀਆਂ ਦੋਹਾਂ ਦੀਆਂ ਅੱਖਾਂ ਨਮ ਹੋ ਗਈਆ। ਦੋ ਮਿੰਟ ਗੰਭੀਰ ਜਿਹਾ ਮਾਹੌਲ ਬਣ ਗਿਆ। ਫਿਰ ਉਨ੍ਹਾਂ ਦੀ ਧਰਮ ਪਤਨੀ ਨੇ ਚੁੱਪ ਤੋੜੀ ਤੇ ਆਖਿਆ, ਵੀਰ ਜੀ! ਮੈਂ ਪਹਿਚਾਣ ਲਿਆ ਤੁਹਾਨੂੰ, ਤੁਸੀਂ ਬੈਠ ਜਾਓ। ਉਸ ਸਮੇਂ ਮਾਹੌਲ ਇੰਝ ਬਣ ਗਿਆ ਜਿਵੇਂ ਉਨ੍ਹਾਂ ਨੂੰ ਸਾਡੇ ਆਉਣ ਦਾ ਚਾਅ ਚੜ੍ਹ ਗਿਆ; ਜਿਵੇਂ ਉਨ੍ਹਾਂ ਨੂੰ ੩੦ ਸਾਲ ਤੋਂ ਵਿੱਛੜਿਆ ਕੋਈ ਪਰਵਾਰ ਦਾ ਜੀਅ ਮਿਲ ਗਿਆ ਹੋਵੇ। ਉਨ੍ਹਾਂ ਸਾਨੂੰ ਚਾਹ-ਪਾਣੀ ਪਿਲਾਇਆ। ਕੁਝ ਪੁਰਾਣੀਆਂ ਯਾਦਾਂ ਤਾਜ਼ੀਆਂ ਕਰਨ ਮਗਰੋਂ ਬੀਬੀ ਜੀ ਨੇ ਰੋਟੀ ਪਕਾਉਣ ਵਾਲੀ ਬੇਟੀ ਨੂੰ ਅਵਾਜ਼ ਦਿੱਤੀ ਤੇ ਕਿਹਾ ਕਿ ਬੇਟੀ ਇਹ ਪੰਜਾਬ ਤੋਂ ਆਏ ਹਨ। ਇਨ੍ਹਾਂ ਲਈ ਚਾਵਲ ਨਹੀ ਫੁਲਕਾ ਬਣਾਓ। ਉਸ ਤੋਂ ਕੁਝ ਸਮੇਂ ਬਾਅਦ ਸਿੰਘ ਸਾਹਿਬ ਨਾਲ ਬੈਠ ਕੇ ਅਸੀਂ ਪਰਸ਼ਾਦਾ ਛਕਿਆ। ਸੁੱਖ-ਸਾਂਦ ਪੁੱਛਣ ਮਗਰੋਂ ਮੈਂ ਉਨ੍ਹਾਂ ਕੋਲੋਂ ਜੂਨ ੧੯੮੪ ਬਾਰੇ ਜਾਣਨਾ ਚਾਹਿਆ। ਪਹਿਲਾਂ ਤਾਂ ਉਹ ਕਹਿੰਦੇ ਕਿ ੩੦ ਸਾਲ ਹੋ ਗਏ ਹਨ, ਰਹਿਣ ਦੇ ਜਸਵੰਤ ਸਿੰਘ! ਸਿੱਖ ਕੌਮ ਨਾਲ ਅਜਿਹੀ ਘਟਨਾ ਵਾਪਰੀ ਹੈ, ਜਿਸ ਨੂੰ ਬਿਆਨ ਕਰਨ ਵੇਲੇ ਵੀ ਰੂਹ ਕੰਬਦੀ ਹੈ। ਫਿਰ ਆਪ ਹੀ ਗੱਲਾਂ-ਬਾਤਾਂ ਵਿਚ ਉਨ੍ਹਾਂ ਸਾਰੀ ਹੱਡ-ਬੀਤੀ ਦੱਸੀ। ਉਨ੍ਹਾਂ ਨੇ ਦੱਸਿਆ ਕਿ ਫੌਜ ਦੇ ਸਿਪਾਹੀ ਸ੍ਰੀ ਹਰਿਮੰਦਰ ਸਾਹਿਬ ਡਿਊਟੀ ਲਈ ਮੈਨੂੰ ਘਰੋਂ ਲੈ ਜਾਂਦੇ ਸਨ, ਪਰ ਫਿਰ ਛੱਡ ਵੀ ਜਾਂਦੇ ਸਨ। ਇਸ ਤਰ੍ਹਾਂ ੧੬ ਜੂਨ ਤਕ ਚੱਲਦਾ ਰਿਹਾ। ਕਈ ਵਾਰ ਮੈਂ ਘਰੋਂ ਪਰਸ਼ਾਦਾ ਛਕ ਜਾਣਾ। ਜਿਹੜਾ ਸਿਪਾਹੀ ਮੈਨੂੰ ਲੈਣ ਜਾਂ ਛੱਡਣ ਆਉਂਦਾ ਸੀ, ਉਸ ਸਿਪਾਹੀ ਦਾ ਨਾਮ ਰਾਮ ਚਰਨ ਸੀ। ਮੈਂ ਉਸ ਨੂੰ ਭਗਵਤ ਗੀਤਾ ਦੀਆਂ ਕੁਝ ਕਥਾਵਾਂ ਆਦਿ ਸੁਣਾ ਦਿੰਦਾ ਸੀ। ਉਹ ਖੁਸ਼ ਹੋ ਗਿਆ ਤੇ ਕਹਿੰਦਾ ਕਿ ਅਗਰ ਕੋਈ ਕਾਮ ਹੋ ਤੋਂ ਮੁਝੇ ਬਤਾਨਾ। ਫਿਰ ਮੈਂ ਬਿਨਾ ਦੇਰ ਕੀਤਿਆਂ

ਦੱਸਿਆ ਕਿ ਮੇਰੇ ਘਰ ਮੇਂ ੧੦੦-੧੫੦ ਆਦਮੀ ਔਰ ਔਰਤੇਂ ਹੈ, ਮੇਰੇ ਪਾਸ ਉਨ ਕੇ ਲੀਏ ਭੋਜਨ ਨਹੀਂ ਹੈ, ਗੁਰਦੁਆਰਾ ਸ਼ਹੀਦ ਗੰਜ ਸਾਹਿਬ ਮੇਂ ਲੰਗਰ ਖੁਲਾ ਹੁਆ ਹੈ। ਆਪ ਲੋਕ ਵਹਾਂ ਪਰ ਸਭ ਕੋ ਭੋਜਨ ਕਰਵਾ ਕੇ ਲੇ ਆਓ। ਉਹ ਕਹਿੰਦਾ ਕਿ ਮੈਂ ਅਕੇਲਾ ਨਹੀਂ ਜਾ ਸਕਤਾ ਮੈਂ ਆਪਨੇ ਏਕ ਔਰ ਸਾਥੀ ਕੋ ਲੇ ਆਤਾ ਹੂੰ। ਫਿਰ ਦੋਵੇਂ ਫੌਜੀ ਸਭ ਨੂੰ ਲੈ ਕੇ ਪਰਸ਼ਾਦਾ ਛਕਾ ਕੇ ਵਾਪਸ ਆ ਗਏ।

ਫਿਰ ਮੈਂ ਉਨ੍ਹਾਂ ਨੂੰ ਪੁੱਛਿਆ ਕਿ ਮੈਂ (ਮੁਲਾਕਾਤੀ ਸ. ਜਸਵੰਤ ਸਿੰਘ) ਕੈਂਪ ਜੇਲ੍ਹ ਵਿਚ ਸੀ। ਉਸ ਸਮੇਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਕਿੰਨੀ ਤਾਰੀਖ ਨੂੰ ਸ੍ਰੀ ਦਰਬਾਰ ਸਾਹਿਬ ਆਈ ਸੀ? ਉਹ ਕਹਿੰਦੇ ੨੦ ਜੂਨ, ੧੯੮੪ ਨੂੰ! ਅਸੀਂ ਇਤਿਹਾਸ ਵਿਚ ਪੜ੍ਹਦੇ ਆਏ ਹਾਂ ਕਿ ਅਹਿਮਦ ਸ਼ਾਹ ਅਬਦਾਲੀ, ਮੱਸੇ ਰੰਗੜ ਆਦਿ ਨੇ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕੀਤਾ ਅਤੇ ਮੱਸੇ ਰੰਗੜ ਨੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਬੈਠ ਕੇ ਪਵਿੱਤਰ ਅਸਥਾਨ 'ਤੇ ਹੁੱਕਾ ਪੀਤਾ, ਤਾਂ ਇਸ ਦੇਸ਼ ਦੀ ਫੌਜ ਨੇ ਵੀ ਅੰਦਰ ਕੰਪਲੈੱਕਸ ਵਿਚ ਬੀੜੀਆਂ ਪੀਤੀਆਂ। ਜਿਸ ਦੇਸ਼ ਨੂੰ ਅਸੀਂ ਆਪਣਾ ਕਹਿੰਦੇ ਹਾਂ ਉਸ ਦੇਸ਼ ਦੀ ਫੌਜ ਨੇ ਵੀ ਸ੍ਰੀ ਹਰਿਮੰਦਰ ਸਾਹਿਬ 'ਤੇ ਤੋਪਾਂ-ਟੈਂਕਾਂ ਨਾਲ ਹਮਲੇ ਕੀਤੇ। ਜੇ ਮੁਗ਼ਲਾਂ ਵੇਲੇ ਵੀ ਬਾਹਰੋਂ ਮਲਬਾ ਲਿਆ ਕੇ ਗੰਦ-ਕੂੜੇ ਆਦਿ ਨਾਲ ਪਵਿੱਤਰ, ਪਾਵਨ ਸਰੋਵਰ ਨੂੰ ਪੂਰ ਦਿੱਤਾ ਗਿਆ ਸੀ, ਤਾਂ ਇਸ ਫੌਜ ਨੇ ਵੀ ੧੯੮੪ ਈ. ਵੇਲੇ ਆਪਣੇ ਗੰਦੇ ਕੱਪੜੇ, ਵਸਤਰ ਆਦਿ ਸਰੋਵਰ ਵਿਚ ਧੋਤੇ। ਗੰਦਗੀ ਸਾਰਾ ਕੁਝ ਸਰੋਵਰ ਦੇ ਜਲ ਵਿਚ ਮਿਲਦਾ ਗਿਆ। ਜੇ ਇਹ ਸਭ ਦੇਖ ਕੇ ਮੈਂ ਬੋਲਦਾ ਸੀ ਤਾਂ ਰਘੂਨੰਦਨ ਲਾਲ ਭਾਟੀਆ ਅੱਗੋਂ ਆਖਦਾ ਕੋਈ ਨਾ ਸਿੰਘ ਸਾਹਿਬ, ਸ਼ਾਂਤ ਰਹੋ! ਅਸੀਂ ਬਹਿ ਕੇ ਗੱਲ ਕਰਾਂਗੇ, ਹੌਲੀ ਬੋਲੋਂ। ਮੈਂ ਆਖਿਆ ਚੱਲੋ ਤੁਹਾਡੀ ਵੀ ਗੱਲ ਮੰਨ ਲੈਂਦੇ ਹਾਂ ਕਿ ਅਕਾਲ ਤਖਤ ਸਾਹਿਬ ਵਿਖੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸਨ, ਜਿਨ੍ਹਾਂ ਨੂੰ ਤੁਸੀਂ ਅੱਤਵਾਦੀ ਕਹਿੰਦੇ ਹੋ। ਪਰ ਸਮੁੰਦਰੀ ਹਾਲ ਨੂੰ ੭ ਤਾਰੀਖ਼ ਨੂੰ ਮੇਰੇ ਸਾਹਮਣੇ ਅੱਗ ਲਾਈ ਗਈ। ਕਿਉਂ? ਉੱਥੇ ਕੌਣ ਬੈਠਾ ਸੀ? ਉੱਥੇ ਕੀ ਸੀ? ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਵੀ ਮੇਰੇ ਸਾਹਮਣੇ ਅੱਗ ਲਗਾਈ ਗਈ। ਕਿਉਂ? ਉਸ ਥਾਂ 'ਤੇ ਤਾਂ ਕੋਈ ਨਹੀਂ ਸੀ। ਸੈਂਤੀ ਗੁਰਦੁਆਰਾ ਸਾਹਿਬਾਨ 'ਤੇ ਹਮਲੇ ਕੀਤੇ ਗਏ, ਉੱਥੇ ਕੌਣ ਲੁਕੇ ਸਨ? ਉੱਥੇ ਕਿਉਂ ਗੁਰੂ-ਘਰਾਂ ਦੀ ਬੇਅਦਬੀ ਕੀਤੀ ਗਈ? ਇੰਨਾ ਕਹਿ ਕੇ ਫਿਰ ਲੰਮਾ ਹਉਕਾ ਲਿਆ ਤੇ ਦੋ ਕੁ ਮਿੰਟ ਚੁੱਪ ਹੋ ਗਏ। ਗਲੀ ਸ਼ਹੀਦ ਬੁੰਗਾ (ਕੌਲਸਰ) ਵਿਖੇ ਮੇਰੀ ਰਿਹਾਇਸ਼ ਸੀ। ਫੌਜ ਨੇ ਹਮਲਾ ਤਾਂ ੪ ਜੂਨ ਸਵੇਰੇ ੪ ਵਜ ਕੇ ੪੪ ਮਿੰਟ 'ਤੇ ਕਰ ਦਿੱਤਾ ਸੀ। ਇਸ ਅੰਧਾਧੁੰਦ ਫਾਇਰਿੰਗ ਵਿਚ ਵੀ ੫ ਜੂਨ ਬਾਅਦ ਦੁਪਹਿਰ ਤਕ ਡਿਊਟੀ ਦਿੱਤੀ ਸੀ। ੬ ਜੂਨ ਨੂੰ ਸ੍ਰੀ ਦਰਬਾਰ ਸਾਹਿਬ ਨਹੀਂ ਆ ਸਕਿਆ, ਪਰ ਹੋਰ ਗ੍ਰੰਥੀ ਸਿੰਘ ਗਿਆਨੀ ਮੋਹਣ ਸਿੰਘ ਅਤੇ ਗਿਆਨੀ ਪੂਰਨ ਸਿੰਘ ਜੀ, ਜੋ ੫ ਜੂਨ ਸ਼ਾਮ ਨੂੰ ਅੰਦਰ ਸਨ, ਬਾਹਰ ਨਹੀਂ ਆ ਸਕੇ।

ਉਨ੍ਹਾਂ ਅੱਗੇ ਦੱਸਿਆ ਕਿ ਗਿਆਨੀ ਮੋਹਣ ਸਿੰਘ ਅਤੇ ਗਿਆਨੀ ਪੂਰਨ ਸਿੰਘ ਨੂੰ ਨਾਲ ਲੈ ਕੇ ਕੁਝ ਫੌਜੀ ਜਵਾਨ ੭ ਜੂਨ ਸਵੇਰੇ ੫ ਵਜੇ ਦੇ ਕਰੀਬ ਮੇਰੇ ਘਰ ਆਏ। ਉਨ੍ਹਾਂ ਕਿਹਾ ਕਿ ਤੁਹਾਨੂੰ ਜਰਨਲ ਸਾਹਿਬ ਬੁਲਾ ਰਹੇ ਹਨ, ੧੫ ਮਿੰਟਾਂ ਵਿਚ ਤਿਆਰ ਹੋ ਕੇ ਸਾਡੇ ਨਾਲ ਚੱਲੋ। ਮੈਂ ਉਨ੍ਹਾਂ ਨਾਲ ਆਇਆ ਤਾਂ ਵੇਖਿਆ ਕਿ ਆਟਾ ਮੰਡੀ, ਕਟੜਾ ਦਲ ਸਿੰਘ ਤੇ ਪਿਛਲੀ ਡਿਉੜੀ ਵਿਚ ਬੇ-ਇੰਤਹਾ ਫੌਜ ਸੀ। ਥਾਂ-ਥਾਂ 'ਤੇ ਰਸਤੇ ਵਿਚ ਫੌਜੀ ਪੁੱਛਦੇ ਸਨ, "ਯੇਹ ਕੌਨ ਹੈ ਇਸੇ ਗੋਲੀ ਮਾਰ ਦੇਂ?" ਜਿਹੜੇ ਫੌਜੀ ਮੈਨੂੰ ਲੈਣ ਵਾਸਤੇ ਆਏ ਸਨ, ਉਹ ਦੱਸਦੇ ਸਨ "ਸਵਰਨ ਮੰਦਰ ਕਾ ਹੈੱਡ ਪੁਜਾਰੀ ਹੈ।" ਅੰਦਰ ਆ ਕੇ ਵੇਖਿਆ ਕਿ ਫੌਜ ਨੇ ਪਰਕਰਮਾ ਵਿਚ ਅਨੇਕਾਂ ਹੀ ਸਿੰਘ ਬਿਠਾਏ ਹੋਏ ਸਨ, ਜਿਨ੍ਹਾਂ ਦੀਆਂ ਪਗੜੀਆਂ ਲਾਹ ਕੇ, ਉਨ੍ਹਾਂ ਨਾਲ ਹੀ ਹੱਥ ਪਿੱਛੇ ਬੰਨ੍ਹੇ ਹੋਏ ਸਨ, ਇਨ੍ਹਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਮੁਲਾਜ਼ਮ ਅਤੇ ਹੋਰ ਬਾਕੀ ਬਹੁਤੇ ਯਾਤਰੀ ਸਨ। ਦਹਿਸ਼ਤ ਬੜੀ ਸੀ। ਸੰਤ ਭਿੰਡਰਾਂਵਾਲਿਆਂ ਦੇ ਸੇਵਕ ਗਿ.

ਸੁਜਾਨ ਸਿੰਘ, ਮੈਂਬਰ, ਸ਼੍ਰੋਮਣੀ ਗੁ.ਪ੍ਰ. ਕਮੇਟੀ ਵੀ ਇਨ੍ਹਾਂ ਵਿਚ ਸਨ। ਪਰਕਰਮਾ ਵਿਚ ਇੱਕ ਸਿੱਖ ਕਰਨਲ ਖੜ੍ਹਾ ਸੀ- ਬੜਾ ਹੀ ਅੱਖੜ ਅਤੇ ਆਕੜਬਾਜ਼। ਮੇਰੇ ਨਾਲਦੇ ਫੌਜੀਆਂ ਨੇ ਜਦੋਂ ਮੇਰੇ ਬਾਰੇ ਦੱਸਿਆ ਤਾਂ ਕਹਿਣ ਲੱਗਾ, "ਜੇ ਹੈੱਡ ਗ੍ਰੰਥੀ ਹੋ ਤਾਂ ਅੰਦਰ ਚੱਲੋ।"

ਪਰਕਰਮਾ ਵਿਚ ਬਾਬਾ ਦੀਪ ਸਿੰਘ ਜੀ ਦੇ ਬੁੰਗੇ ਲਾਗੇ ਦੋ ਟੈਂਕ ਖੜ੍ਹੇ ਸਨ। ਸਭ ਪਾਸੇ ਲਾਸ਼ਾਂ ਹੀ ਲਾਸ਼ਾਂ ਸਨ। ਭਾਈ ਅਮਰੀਕ ਸਿੰਘ ਰਾਗੀ ਦੀ ਵੀ ਲਾਸ਼ ਸੀ। ਮੈਂ ਉਸ ਕਰਨਲ ਨੂੰ ਪੁੱਛਿਆ "ਜੋ ਸਿੰਘ ਤੁਸੀਂ ਇੱਥੇ ਬਿਠਾਏ ਹਨ, ਕੀ ਮੈਂ ਇਨ੍ਹਾਂ ਨੂੰ ਮਿਲ ਸਕਦਾ ਹਾਂ?" ਉਸ ਨੇ ਜਵਾਬ ਦਿੱਤਾ, ਸਾਨੂੰ ਹੁਕਮ ਨਹੀਂ ਹੈ।" ਮੈਂ ਉਸ ਨੂੰ ਦੱਸਿਆ ਕਿ ਇਹ ਸਾਡਾ ਆਪਣਾ ਹੀ ਸਟਾਫ਼ ਹੈ। ਇਹ ਸਾਡੇ ਹੀ ਸ੍ਰੀ ਦਰਬਾਰ ਸਾਹਿਬ ਅੰਦਰ ਡਿਊਟੀ 'ਤੇ ਸਨ। ਇਸ 'ਤੇ ਕਰਨਲ ਨੇ ਕਿਹਾ, "ਤੁਸੀਂ ਇਨ੍ਹਾਂ ਨੂੰ ਵੇਖ ਸਕਦੇ ਹੋ ਪਰ ਗੱਲ ਨਹੀਂ ਕਰ ਸਕਦੇ, ਜੇ ਬੋਲੋਗੇ, ਤਾਂ ਗੋਲੀ ਮਾਰ ਦਿਆਂਗੇ।"

ਇਨ੍ਹਾਂ ਵਿਚ ਬਹੁਤੇ ਸਿੰਘ ਸ਼ਹੀਦ ਬੁੰਗਾ ਬਾਬਾ ਦੀਪ ਸਿੰਘ ਜੀ ਪਾਸ ਬੈਠੇ ਸਨ। ਮੈਨੂੰ ਵੇਖ ਕੇ ਕਈ ਰੋਣ ਲੱਗੇ। ਕਈਆਂ ਨੇ ਕਿਹਾ ਕਿ ਸਾਨੂੰ ਪਾਣੀ ਤਾਂ ਪਿਲਵਾ ਦਿਓ। ਜੋ ਵੀ ਕੋਈ ਬੋਲਦਾ ਫੌਜੀ ਉਸ ਵਿਚਾਰੇ ਨੂੰ ਬੱਟ ਮਾਰਨ ਲੱਗਦੇ ਅਤੇ ਗਾਲ੍ਹਾਂ ਕੱਢਦੇ ਹੋਏ ਕਹਿੰਦੇ, ". . . ਪਾਨੀ ਮਾਂਗਤਾ ਹੈ!" ਮੈ ਕਰਨਲ ਨੂੰ ਕਿਹਾ ਕਿ ਲੋਕੀਂ ਪਾਣੀ ਪਿਲਾਉਣ ਵਾਸਤੇ ਛਬੀਲਾਂ ਲਗਾਉਂਦੇ ਹਨ। ਇਨ੍ਹਾਂ ਨੂੰ ਪਾਣੀ ਤਾਂ ਪਿਲਵਾ ਦਿਓ।

ਮੇਰੇ ਵੱਲੋਂ ਹੋਰ ਪੁੱਛਣ 'ਤੇ ਸਿਘ ਸਾਹਿਬ ਨੇ ਹੋਰ ਦੱਸਦਿਆਂ ਹੋਇਆਂ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਦੀਆਂ ਸਾਰੀਆਂ ਇਮਾਰਤਾਂ ਵਿਚ ਚਾਰੇ ਪਾਸੇ ਫੌਜ ਹੀ ਫੌਜ ਸੀ। ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਉਸ ਸਮੇਂ ਅੱਗ ਲੱਗੀ ਹੋਈ ਸੀ, ਸਾਰੀ ਪਰਕਰਮਾ ਦਾ ਬਹੁਤ ਬੁਰਾ ਹਾਲ ਸੀ। ਫਰਸ਼ ਸੰਗਤਾਂ ਦੇ ਖ਼ੂਨ ਨਾਲ ਲਾਲੋ-ਲਾਲ ਸੀ। ਸਾਰੀ ਜਗ੍ਹਾ ਗੋਲਾ-ਬਾਰੂਦ ਅਤੇ ਕੱਚ ਦੇ ਟੁੱਕੜਿਆਂ ਨਾਲ ਭਰੀ ਹੋਈ ਸੀ। ਕਿਤੇ ਪੈਰ ਰੱਖਣ ਨੂੰ ਵੀ ਥਾਂ ਨਹੀਂ ਸੀ। ਫੌਜੀ ਕਹਿਣ ਕਿ ਜੁੱਤੀ ਪਾ ਲਓ। ਮੈਂ ਕਿਹਾ ਕਿ ਮੈਂ ਤਾਂ ਇਵੇਂ ਹੀ ਨੰਗੇ ਪੈਰ ਅੰਦਰ ਜਾਵਾਂਗਾ।

ਛਬੀਲ ਵਾਲੇ ਮੋੜ 'ਤੇ ਉੱਪਰੋਂ ਕਿਸੇ ਫੌਜੀ ਨੇ ਮੇਰੇ 'ਤੇ ਗੋਲੀ ਚਲਾਈ, ਪਰ ਮੈਂ ਬਚ ਗਿਆ। ਮੈਨੂੰ ਲੈ ਕੇ ਆਏ ਫੌਜੀ ਕਹਿੰਦੇ ਰਹੇ ਕਿ "ਯੇਹ ਹੈੱਡ ਪੁਜਾਰੀ ਹੈ" ਪਰ ਇੱਥੇ ਕੋਈ ਕਿਸੇ ਦੀ ਨਹੀਂ ਸੁਣਦਾ ਸੀ। ਲਾਚੀ ਬੇਰ ਗੁਰਦੁਆਰੇ ਲਾਗੇ ਫਿਰ ਮੇਰੇ 'ਤੇ ਗੋਲੀ ਚਲਾਈ, ਜੋ ਬਿਲਕੁਲ ਹੀ ਮੇਰੇ ਲਾਗੇ ਫਰਸ਼ 'ਤੇ ਲੱਗੀ। ਲਾਚੀ ਬੇਰ ਲਾਗੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਹੜੇ ਵਿਚ ਲਾਸ਼ਾਂ ਹੀ ਲਾਸ਼ਾਂ ਸਨ। ਦਰਸ਼ਨੀ ਡਿਉੜੀ, ਝੰਡਾ ਬੁੰਗਾ, ਨਵੀਂ ਡਿਉੜੀ ਵਿਖੇ ਹਰ ਥਾਂ ਫੌਜੀ ਮਸ਼ੀਨ ਗੰਨਾਂ ਅਤੇ ਐਲ. ਐਮ. ਜੀ. ਫਿੱਟ ਕਰ ਕੇ ਪੋਜ਼ੀਸ਼ਨਾਂ ਲਈ ਬੈਠੇ ਸਨ। ਇਤਿਹਾਸਿਕ ਲਾਚੀ ਬੇਰ ਦਾ ਬੁਰਾ ਹਾਲ ਸੀ। ਲਾਗਲੇ ਪਾਲਕੀ ਸਾਹਿਬ ਵਾਲੇ ਕਮਰੇ ਵਿਚ ਰੁਮਾਲੇ ਆਦਿ ਬੁਰੀ ਤਰ੍ਹਾਂ ਖਿੱਲਰੇ ਪਏ ਸਨ। ਬੜੇ ਹੀ ਦੁਖ ਨਾਲ ਮੈਂ ਇੱਥੋਂ ਤਕ ਪੁੱਜਾ ਸੀ। ਦਰਸ਼ਨੀ ਡਿਉੜੀ ਹੇਠਾਂ ਅਤੇ ਉੱਪਰ ਭਾਰੀ ਗਿਣਤੀ ਵਿਚ ਫੌਜੀ ਬੂਟਾਂ ਸਮੇਤ ਹੀ ਖੜ੍ਹੇ ਸਨ ਅਤੇ ਬੀੜੀਆਂ ਸਿਗਰਟਾਂ ਪੀ ਰਹੇ ਸਨ। ਇਹ ਵੀ ਮੈਨੂੰ ਵੇਖ ਕੇ ਗਾਲ੍ਹਾਂ ਕੱਢਣ ਲੱਗੇ। "ਯੇ . . . ਕੌਣ ਹੈ?" ਸਾਰੇ ਹੀ ਫੌਜੀ ਇੰਨੀਆਂ ਗਾਲ੍ਹਾਂ ਕੱਢਦੇ ਸਨ ਕਿ ਮੈਂ ਦੱਸਣੋਂ ਵੀ ਅਸਮਰਥ ਹਾਂ ਦਹਿਲੀਜ਼ ਤੋਂ ਲੈ ਕੇ ਪੁਲ ਤਕ ਦਰਸ਼ਨੀ ਡਿਉੜੀ ਦਾ ਮਲਬਾ ਖਿਲਰਿਆ ਪਿਆ ਸੀ। ਪੁਲ 'ਤੇ ਵੀ ਭਾਰੀ ਗਿਣਤੀ ਵਿਚ ਗਾਰਦ ਤੈਨਾਤ ਸੀ। ਅੱਗੇ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਵੀ ਫੌਜੀ ਪਹਿਰਾ ਦੇ ਰਹੇ ਸਨ।

ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਦਾ ਬਹੁਤ ਮਾੜਾ ਹਾਲ ਸੀ। ਅੰਦਰ ਜੋ ਵਿਛਾਈ (ਦਰੀ) ੫ ਜੂਨ ਨੂੰ ਹੋਈ ਸੀ, ਉਹ ੬ ਜੂਨ ਨੂੰ ਬਦਲੀ ਨਹੀਂ ਜਾ ਸਕੀ ਸੀ। ਗੋਲਾ-ਬਾਰੂਦ ਦਾ ਕੱਚ ਅੰਦਰ ਵੀ

ਸੀ। ਦਰਬਾਰ ਦੇ ਅੰਦਰ ੫-੭ ਫੌਜੀ ਸਿੰਘ ਬੈਠੇ ਸਨ, ਇਕ ਗ੍ਰੰਥੀ, ਸੇਵਾਦਾਰ ਅਤੇ ਦੋ ਕਰਨਲ ਸਨ। ਉਨ੍ਹਾਂ ਮੈਨੂੰ ਦੱਸਿਆ ਕਿ ਜਰਨਲ ਸਾਹਿਬ ਤੁਹਾਨੂੰ ਉਡੀਕ ਕੇ ਹੁਣੇ ਗਏ ਹਨ। ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਸ਼ਬਦ ਕੀਰਤਨ ਦਾ ਪ੍ਰਬੰਧ ਕਰੋ!"

ਮੈਨੂੰ ਦੂਜੇ ਗ੍ਰੰਥੀ ਸਾਹਿਬਾਨ ਗਿ. ਮੋਹਣ ਸਿੰਘ ਤੇ ਗਿ. ਪੂਰਨ ਸਿੰਘ ਨੇ ਦੱਸ ਦਿੱਤਾ ਸੀ ਕਿ ਪਾਵਨ ਬੀੜ ਸਾਹਿਬ ਨੂੰ ਗੋਲੀ ਲੱਗੀ ਹੈ।

ਇਹ ਸ੍ਰੀ ਹਰਿਮੰਦਰ ਸਾਹਿਬ ਅੰਦਰ ਹੀ ਪ੍ਰਕਾਸ਼ ਸੀ। ਹਰਿ ਕੀ ਪੌੜੀ ਵਿਖੇ ਤਾਂ ਇਕ ਪਾਠੀ ਸਿੰਘ ਪਾਠ ਕਰ ਰਹੇ ਸੀ, ਖਿੜਕੀ 'ਤੇ ਗੋਲੀ ਲੱਗਣ ਨਾਲ, ਸ਼ੀਸ਼ਾ ਟੁੱਟ ਕੇ ਇਕ ਟੁੱਕੜਾ ਉਸ ਦੇ ਹੱਥ 'ਤੇ ਲੱਗਾ, ਜਿਸ ਦਾ ਖ਼ੂਨ ਰੁਮਾਲੇ 'ਤੇ ਲੱਗ ਗਿਆ ਸੀ। ਪਹਿਲੀ ਜੂਨ ਨੂੰ ਵੀ ਸੀ. ਆਰ. ਪੀ. ਨੇ ਸ੍ਰੀ ਦਰਬਾਰ ਸਾਹਿਬ 'ਤੇ ਚਾਰੇ ਪਾਸਿਓਂ ਵਹਿਸ਼ੀਆਨਾ ਫਾਇਰਿੰਗ ਕੀਤੀ ਸੀ। ਅਗਲੇ ਦਿਨ ਦੇ ਹਾਲਾਤ ਵੀ ਚੰਗੇ ਨਹੀਂ ਸਨ। ਅਸੀਂ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਲਾਹ ਕਰ ਕੇ ੪ ਜੂਨ ਸਵੇਰੇ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਪਰਕਰਮਾ ਦੇ ਸਾਰੇ ਗੁਰਦੁਆਰਾ ਸਾਹਿਬਾਨ ਵਿਖੇ ਅਖੰਡ ਪਾਠਾਂ ਦਾ ਭੋਗ ਪਾ ਕੇ ਪਾਵਨ ਬੀੜਾਂ ਦਾ ਸੁਖ-ਆਸਨ ਕਰ ਦਿੱਤਾ ਸੀ, ਪਰ ਹਰਿ ਕੀ ਪੌੜੀ ਵਿਖੇ ਅਖੰਡ ਪਾਠ ਜਾਰੀ ਰਿਹਾ ਸੀ। ਜਿਸ ਦਾ ਭੋਗ ਸਾਡੇ ਸਿੰਘਾਂ ਨੇ ਸਵੇਰੇ ੬ ਜੂਨ ਨੂੰ ਪਾਇਆ। ਕਰਫਿਊ ਤੇ ਫੌਜੀ ਹਮਲੇ ਕਾਰਨ ਕਈ ਡਿਊਟੀ ਵਾਲੇ ਸਿੰਘ ਅੰਦਰ ਨਹੀਂ ਆ ਸਕੇ ਸਨ, ਜਿਸ ਕਰਕੇ ਭਾਈ ਹਰਪਾਲ ਸਿੰਘ ਅਖੰਡ ਪਾਠੀ ਲਗਾਤਾਰ ੮-੮, ੧੦-੧੦ ਘੰਟੇ ਡਿਊਟੀ ਦਿੰਦੇ ਰਹੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਲਈ ਵਿਛਾਈ ਅਤੇ ਰੁਮਾਲੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਤੋਂ ਲਿਆ ਕੇ ਲੱਗਭਗ ੬ ਜੂਨ ੭:੩੦ ਵਜੇ ਪ੍ਰਕਾਸ਼ ਕੀਤਾ ਗਿਆ। ਸ੍ਰੀ ਹਰਿਮੰਦਰ ਸਾਹਿਬ ਅੰਦਰਲੇ ਦੋ ਕਰਨਲਾਂ (ਸ਼ਮਿੰਦਰ ਸਿੰਘ ਤੇ ਸ਼ਰਮਾ) ਨੇ ਜਦੋਂ ਮੈਨੂੰ ਕਿਹਾ ਕਿ ਸ਼ਬਦ ਕੀਰਤਨ ਦਾ ਪ੍ਰਬੰਧ ਕਰੋ, ਤਾਂ ਮੈਂ ਕਿਹਾ ਕਿ ਇਸ ਮੰਤਵ ਲਈ ਕਾਫੀ ਸਟਾਫ਼ ਚਾਹੀਦਾ ਹੈ। ਉਹ ਆਖਣ ਲੱਗੇ ਕਿ ਸਟਾਫ਼ ਹੁਣ ਕਿੱਥੋਂ ਲਿਆਈਏ? ਮੈਂ ਉਨ੍ਹਾਂ ਨੂੰ ਦੱਸਿਆ ਕਿ ਪਰਕਰਮਾ ਵਿਚ ਤੁਸੀਂ ਜੋ ਸਿੰਘ ਬਿਠਾਏ ਹਨ, ਇਸ ਵਿਚ ਸਾਡੇ ਬਹੁਤ ਸਾਰੇ ਮੁਲਾਜ਼ਮ ਹਨ, ਇਨ੍ਹਾਂ ਨੂੰ ਛਡਾ ਦਿਉ। ਉਹ ਮੰਨ ਗਏ ਅਤੇ ਮੈਨੂੰ ਲੈ ਕੇ ਉੱਧਰ ਆਏ। ਮੈਂ ਸਟਾਫ਼ ਮੈਂਬਰਾਂ ਬਾਰੇ ਦੱਸਦਾ ਰਿਹਾ, ਉਹ ਸਭ ਤੋਂ ਪਹਿਲਾਂ ਉਸ ਦੇ ਹੱਥ ਸੁੰਘਦੇ ਸਨ। ਮੈਂ ਹੈਰਾਨ ਹੋ ਕੇ ਪੁੱਛਿਆ ਕਿ ਤੁਸੀਂ ਹੱਥ ਕਿਉਂ ਸੁੰਘਦੇ ਸੀ? ਮੈਨੂੰ ਵੀ ਉਦੋਂ ਹੀ ਪਤਾ ਲੱਗਾ ਕਿ ਜਿਸ ਹੱਥ ਨਾਲ ਗੋਲੀ ਚੱਲਦੀ ਰਹੀ ਹੋਵੇ, ਉਨ੍ਹਾਂ ਨੂੰ ਸੁੰਘ ਕੇ ਪਤਾ ਲੱਗ ਜਾਂਦਾ ਹੈ। ਉਂਗਲੀਆਂ ਵੇਖ ਕੇ ਪਤਾ ਲੱਗ ਜਾਂਦਾ ਹੈ। ਪੰਦਰਾਂ ਕੁ ਸਿੰਘਾਂ ਨੂੰ ਇਨ੍ਹਾਂ ਨੇ ਮੇਰੇ ਕਹਿਣ 'ਤੇ ਛੱਡ ਦਿੱਤਾ (ਬਾਕੀ ਦੇ ਕੈਦੀ ਬਣਾ ਕੇ ਕੈਂਪ ਵਿਚ ਭੇਜ ਦਿੱਤੇ) ਦੋ-ਢਾਈ ਵਜੇ ਦਾ ਸਮਾਂ ਹੋਵੇਗਾ, ਜਦ ਕੀਰਤਨ ਦਾ ਪ੍ਰਬੰਧ ਹੋਇਆ। ਇਨ੍ਹਾਂ ਵਿਚ ਹਜ਼ੂਰੀ ਰਾਗੀ ਭਾਈ ਮਹਿੰਦਰ ਸਿੰਘ ਨਾਲ ਤਬਲਾ ਵਜਾਉਣ ਵਾਲਾ ਸਿੰਘ ਭਾਈ ਗੁਰਚਰਨ ਸਿੰਘ ਵੀ ਸੀ, ਜੋ ਖ਼ੁਦ ਵੀ ਕੀਰਤਨ ਕਰ ਲੈਂਦਾ ਸੀ। ਇਕ ਸੂਰਮਾ ਸਿੰਘ ਭਾਈ ਚਰਨਜੀਤ ਸਿੰਘ ਜੋ ਤਬਲਾ ਵਜਾ ਲੈਂਦਾ ਸੀ ਅਤੇ ਸੰਤ ਭਿੰਡਰਾਂਵਾਲੇ ਦਾ ਰਾਗੀ ਭਾਈ ਹਰਭਜਨ ਸਿੰਘ ਸੀ। ਪਹਿਲੇ ਕਈ ਦਿਨ ਇਹ ਕੀਰਤਨ ਕਰਦੇ ਰਹੇ।

ਸ੍ਰੀ ਦਰਬਾਰ ਸਾਹਿਬ ਦੇ ਅਰਦਾਸੀਏ ਭਾਈ ਹਰਪਾਲ ਸਿੰਘ ਇਹ ਸਾਰੇ ਪਹਿਲਾਂ ਕਈ ਦਿਨ ਮੇਰੇ ਘਰ ਰਹੇ। ਇਨ੍ਹਾਂ ਨੂੰ ਛੁਡਾ ਕੇ ਪਹਿਲਾਂ ਹੀ ਆਪਣੇ ਘਰ ਲੈ ਕੇ ਗਿਆ। ਕਈਆਂ ਦੇ ਕੱਪੜਿਆਂ 'ਤੇ ਖ਼ੂਨ ਲੱਗਾ ਸੀ। ਇਨ੍ਹਾਂ ਇਸ਼ਨਾਨ ਕੀਤਾ, ਕੱਪੜੇ ਧੋਤੇ-ਬਦਲੇ, ਕਈਆਂ ਨੂੰ ਮੈਂ ਆਪਣੇ ਕੱਪੜੇ ਦਿੱਤੇ।

ਉਨ੍ਹਾਂ ਆਪਣੀ ਗੱਲ ਜਾਰੀ ਰੱਖਦਿਆਂ ਆਖਿਆ ਕਿ ੭ ਜੂਨ ਨੂੰ ਹੀ ਬਿਜਲੀ ਵਾਲੇ ਅਤੇ ਰੇਡੀਓ ਵਾਲੇ ਆ ਗਏ ਸਨ। ਉਨ੍ਹਾਂ ਤਾਰਾਂ ਆਦਿ ਫਿੱਟ ਕਰ ਲਈਆਂ। ਮਿਲਟਰੀ ਵਾਲੇ ਲਾਗੇ ਕਿਸੇ ਹਿੰਦੂ

ਸੱਜਣ ਤੋਂ ਉਸ ਦਾ ਲਾਊਡ ਸਪੀਕਰ ਵੀ ਲੈ ਕੇ ਆਏ ਸਨ, ਜੋ ਅਸੀਂ ਬਾਅਦ ਵਿਚ ਵਾਪਸ ਕੀਤਾ। ਸਰੋਵਰ ਵਿਚ ਵੀ ੧੦-੧੨ ਲਾਸ਼ਾਂ ਤੈਰ ਰਹੀਆਂ ਸਨ। ਮੈਂ ੭ ਜੂਨ ਨੂੰ ਵੇਖਿਆ ਸੀ ਕਿ ਇਕ ਸਿੰਘ ਨੇ ਪਰਕਰਮਾ ਦੇ ਕਿਸੇ ਕਮਰੇ ਵਿੱਚੋਂ ਦੌੜ ਕੇ ਸਰੋਵਰ ਵਿਚ ਛਾਲ ਮਾਰ ਦਿੱਤੀ। ਫੌਜੀਆਂ ਨੇ ਸਰੋਵਰ ਵਿਚ ਹੀ ਉਸ ਤੇ ਗੋਲੀਆਂ ਚਲਾਈਆਂ।

੭ ਜੂਨ ਨੂੰ ਸਾਨੂੰ ਪਤਾ ਲੱਗਾ ਸੀ ਕਿ ਸੰਤ ਜਰਨੈਲ ਸਿੰਘ ਦੀ ਲਾਸ਼ ਘੰਟਾ ਘਰ ਵਾਲੀ ਡਿਉੜੀ ਵਿਚ ਰੱਖੀ ਹੈ, ਪਰ ਫੌਜ ਨੇ ਸਾਨੂੰ ਉੱਧਰ ਜਾਣ ਹੀ ਨਹੀਂ ਦਿੱਤਾ। ਮੈਂ ਸ੍ਰੀ ਹਰਿਮੰਦਰ ਸਾਹਿਬ ਦੇ ਉੱਤੋਂ ਉਨ੍ਹਾਂ ਦੇ ਭਰਾ ਸ. ਹਰਚਰਨ ਸਿੰਘ ਰੋਡੇ ਨੂੰ ਸੰਤ ਜਰਨੈਲ ਸਿੰਘ ਦੀ ਲਾਸ਼ ਦੇ ਕੋਲ ਖੜ੍ਹਿਆਂ ਦੇਖਿਆ।

ਜਿਸ ਦਿਨ ਗਿਆਨੀ ਜੀ ਆਏ, ਉਸ ਦਿਨ ਸਵੇਰੇ ਕੁਝ ਫੌਜੀ ਮੈਨੂੰ ਲੰਗਰ ਦੀ ਬਿਲਡਿੰਗ ਵੱਲ ਲੈ ਗਏ। ਇਸ ਦੀਆਂ ਸਾਰੀਆਂ ਮੰਜ਼ਲਾਂ ਵਿਚ ਫੌਜੀ ਹੀ ਫੌਜੀ ਸੀ। ਇੱਥੇ ਡੋਗਰਾ ਰੈਜਮੈਂਟ ਸੀ। ਕਰਨਲ ਬਾਜਵਾ ਅਤੇ ਇਕ ਹੋਰ ਕਰਨਲ ਮੈਨੂੰ ਕਿਹਾ ਕਿ, ਰਾਮਗੜ੍ਹੀਆ ਬੁੰਗਾ ਵਿਚ ਕੁਝ ਅੱਤਵਾਦੀ ਹਨ, ਉਹ ਸਾਡੇ ਕੈਪਟਨ ਡਾਕਟਰ ਨੂੰ ਚੁੱਕ ਕੇ ਅੰਦਰ ਲੈ ਗਏ ਹਨ। ਉਹ ਕਹਿੰਦੇ ਹਨ ਕਿ ਜੇਕਰ ਪੰਜ ਸਿੰਘ ਸਾਹਿਬਾਨ ਸਾਨੂੰ ਕਹਿ ਦੇਣ ਤਾਂ ਅਸੀਂ ਹਥਿਆਰ ਸੁੱਟ ਦੇਵਾਂਗੇ। ਮੇਰੇ ਨਾਲ ਗਿਆਨੀ ਪੂਰਨ ਸਿੰਘ ਵੀ ਸਨ। ਦੋ ਸਿੰਘ ਬੁੰਗੇ ਦੇ ਬਾਹਰ ਪਿੱਠਾਂ ਜੋੜ ਕੇ ਹੱਥ ਬੰਨ੍ਹ ਕੇ ਬਿਠਾਏ ਹੋਏ ਸਨ। ਅਸੀਂ ਉਨ੍ਹਾਂ (ਫੌਜੀਆਂ) ਨੂੰ ਪੁੱਛਿਆ ਕਿ ਜੇਕਰ ਇਹ ਹਥਿਆਰ ਸੁੱਟ ਦੇਣ ਤਾਂ ਤੁਸੀਂ ਗੋਲੀ ਤਾਂ ਨਹੀਂ ਮਾਰੋਗੇ? ਉਹ ਕਹਿਣ ਲੱਗੇ ਕਿ ਜੇ ਸਾਡੇ ਬੰਦੇ ਇਨ੍ਹਾਂ ਨੇ ਨਹੀਂ ਮਾਰੇ ਤਾਂ ਗੋਲੀ ਨਹੀਂ ਮਾਰਾਂਗੇ।

ਬੁੰਗਾ ਰਾਮਗੜ੍ਹੀਆ ਵਿਚ ਬਾਬਾ ਖੜਕ ਸਿੰਘ ਜੀ ਦੇ ਡੇਰੇ ਵੱਲ ਦੀ ਅਸੀਂ ਲਾਊਡ ਸਪੀਕਰ ਰਾਹੀਂ ਉਨ੍ਹਾਂ ਸਿੰਘਾਂ ਨੂੰ ਪੁੱਛਿਆ ਕਿ ਜੇ ਕੋਈ ਫੌਜੀ ਪਕੜੇ ਹਨ ਤਾਂ ਉਨ੍ਹਾਂ ਨੂੰ ਛੱਡ ਦਿਓ, ਬਾਹਰ ਆ ਜਾਓ। ਇਹ ਤੁਹਾਨੂੰ ਗੋਲੀ ਨਹੀਂ ਮਾਰਨਗੇ; ਹੇਠੋਂ ਉਨ੍ਹਾਂ ਦੀ ਅਵਾਜ਼ ਤਾਂ ਆ ਰਹੀ ਸੀ, ਪਰ ਕੁਝ ਸਮਝ ਨਹੀਂ ਆ ਰਿਹਾ ਸੀ। ਉਨ੍ਹਾਂ ਇਹ ਕਿਹਾ ਕਿ ਸਾਡੇ ਪਾਸ ਕੋਈ ਬੰਦਾ ਨਹੀਂ। ਇਸ 'ਤੇ ਕਰਨਲ ਕਹਿਣ ਲੱਗੇ ਤੁਸੀਂ ਜਾਓ। ਅਸੀਂ ਇਨ੍ਹਾਂ ਨੂੰ ਆਪੇ ਸਾਂਭ ਲਵਾਂਗੇ। ਗਿਆਨੀ ਜੈਲ ਸਿੰਘ ਦੇ ਆਉਣ ਦਾ ਸਮਾਂ ਹੋ ਰਿਹਾ ਸੀ।

੮ ਜੂਨ ਨੂੰ ਗਿਆਨੀ ਜੈਲ ਸਿੰਘ ਨੇ ਆਉਣਾ ਸੀ। ਇਨ੍ਹਾਂ (ਫੌਜ) ਨੇ ਘੰਟਾ-ਘਰ ਵਾਲੇ ਪਾਸੇ ਡਿਉੜੀ ਤੋਂ ਲੈ ਕੇ ਸਿੱਧੇ ਰਸਤੇ (ਬਾਬਾ ਬੁੱਢਾ ਜੀ ਦੀ ਬੇਰੀ ਵੱਲ) ਪਰਕਰਮਾ ਵਿੱਚੋਂ ਲਾਸ਼ਾਂ ਚੁੱਕ ਦਿੱਤੀਆਂ। ਪਰ ਬਾਕੀ ਸਾਰੇ ਪਾਸੇ ਲਾਸ਼ਾਂ ਪਈਆਂ ਸਨ। ਗਿਆਨੀ ਜੈਲ ਸਿੰਘ ਆਏ ਤਾਂ ਉਨ੍ਹਾਂ ਦੇ ਕਿਸੇ ਕਰਮਚਾਰੀ ਨੇ ਉਨ੍ਹਾਂ 'ਤੇ ਛੱਤਰੀ ਤਾਣੀ ਹੋਈ ਸੀ, ਮੈਂ ਸੇਵਾਦਾਰ ਭੇਜਿਆ ਕਿ ਛੱਤਰੀ ਬੰਦ ਕਰੋ। ਉਸ ਨੇ ਬੰਦ ਕਰ ਦਿੱਤੀ।

ਗਿਆਨੀ ਜੈਲ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਿਆ। ਉਨ੍ਹਾਂ ਨੇ ਕਿਸੇ ਅਫ਼ਸਰ ਨੂੰ ਕਿਹਾ ਕਿ ਮੈਨੂੰ ਗਿਆਨੀ ਸਾਹਿਬ ਸਿੰਘ ਨਾਲ ਮਿਲਾਓ। ਗਿਆਨੀ ਜੈਲ ਸਿੰਘ ਨੇ ਸਭ ਤੋਂ ਪਹਿਲੋਂ ਮੈਥੋਂ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਕਿਰਪਾਲ ਸਿੰਘ ਬਾਰੇ ਪੁੱਛਿਆ। ਮੈ ਉਨ੍ਹਾਂ ਨੂੰ ਦੱਸਿਆ ਕਿ ਉਹ ਠੀਕ-ਠਾਕ ਹਨ। ਮੈਂ ਉਨ੍ਹਾਂ ਨੂੰ ਦੱਸਿਆ ਕਿ ਫੌਜੀ ਨੰਗੇ ਸਿਰ ਬੂਟਾਂ ਸਮੇਤ ਹੀ ਅੰਦਰ ਹਨ। ਬੀੜੀ ਸਿਗਰਟ ਅਤੇ ਸ਼ਰਾਬਾਂ ਪੀ ਰਹੇ ਹਨ। ਇਨ੍ਹਾਂ ਦਾ ਰਵੱਈਆ ਬੜਾ ਹੀ ਬਦਤਮੀਜ਼ੀ ਵਾਲਾ ਹੈ। ਜਿਸ ਵੀ ਸਿੰਘ ਨੂੰ ਕਿਤੇ ਵੇਖਦੇ ਹਨ, ਗੋਲੀ ਮਾਰ ਦਿੰਦੇ ਹਨ। ਸੈਂਕੜੇ ਹੀ ਨਿਰਦੋਸ਼ ਸਿੰਘਾਂ ਨੂੰ ਮਾਰਿਆ ਹੈ। ਪਾਵਨ ਅਸਥਾਨਾਂ ਅਤੇ ਸਰੋਵਰ ਦੀ ਬੇਅਦਬੀ ਕਰਦੇ ਰਹੇ ਹਨ। ਮੁਗ਼ਲਾਂ ਤੋਂ ਵੀ ਵੱਧ ਜ਼ੁਲਮ ਕੀਤੇ ਹਨ। ਇਹ ਸਭ ਜ਼ੁਲਮ ਤੁਹਾਡੇ ਹੁੰਦਿਆਂ; ਇਕ ਸਿੱਖ ਰਾਸ਼ਟਰਪਤੀ ਦੇ ਹੁੰਦਿਆਂ ਹੋਏ।

ਗਿਆਨੀ ਜੀ ਨੇ ਦੱਸਿਆ ਕਿ ਸ੍ਰੀਮਤੀ ਗਾਂਧੀ ਨੇ ਮੈਨੂੰ ਕੁਝ ਦੱਸਿਆ ਨਹੀਂ ਸੀ। ਉਹ ਕਹਿਣ

ਲੱਗੇ, ਮੈਂ ਕਲ ੭ ਜੂਨ ਨੂੰ ਆਉਣਾ ਸੀ, ਅੱਜ ਵੀ ਬੜੀ ਮੁਸ਼ਕਲ ਨਾਲ ਆਇਆ ਹਾਂ।

ਗਿਆਨੀ ਜੈਲ ਸਿੰਘ ਨੂੰ ਮੈਂ ਦੱਸਿਆ ਸੀ ਕਿ ਫੌਜੀ ਸਾਡੇ ਸਟਾਫ਼ ਅਤੇ ਮੇਰੇ ਨਾਲ ਬੜੀ ਬਕਵਾਸ ਕਰਦੇ ਹਨ, ਬਦਕਲਾਮੀ ਕਰਦੇ ਹਨ, ਸਾਨੂੰ ਡਿਊਟੀ ਕਰਨੀ ਵੀ ਔਖੀ ਹੈ। ਸਾਨੂੰ ਵੀ ਗ੍ਰਿਫ਼ਤਾਰ ਕਰ ਲਓ। ਉਨ੍ਹਾਂ ਨੇ ਉਸੇ ਵੇਲੇ ਚਾਰੇ ਜਰਨੈਲਾਂ, ਸੁੰਦਰ ਜੀ, ਦਿਆਲ, ਬਰਾੜ ਤੇ ਜਮਵਾਲ ਨੂੰ ਕਿਹਾ ਕਿ ਇਨ੍ਹਾਂ ਦੀ ਪੂਰੀ ਸੁਰੱਖਿਆ ਦਾ ਪ੍ਰਬੰਧ ਕਰੋ।

ਮੈਂ ਗਿਆਨੀ ਜੈਲ ਸਿੰਘ ਜੀ ਨੂੰ ਦੱਸਿਆ ਕਿ ਫੌਜ ਨੇ ਕੰਪਲੈੱਕਸ ਵਿਚ ਅਤੇ ਲਾਗੇ ਸਾਡੇ ਸਟਾਫ਼ ਦੇ ਇੱਥੋਂ ਤਕ ਕਿ ਗ੍ਰੰਥੀ ਸਿੰਘਾਂ ਦੇ ਘਰ ਲੁੱਟ ਲਏ ਹਨ। ਗਿਆਨੀ ਸੋਹਣ ਸਿੰਘ (ਗ੍ਰੰਥੀ, ਸ੍ਰੀ ਦਰਬਾਰ ਸਾਹਿਬ) ਨੂੰ ਬਹੁਤ ਹੀ ਮਾਰਿਆ ਹੈ ਅਤੇ ਗ੍ਰਿਫ਼ਤਾਰ ਕਰ ਕੇ ਲੈ ਗਏ ਹਨ। ਇਹ ਪਿਛਲੇ ਬਜ਼ਾਰ ਨੂੰ ਸਾੜਨਾ ਚਾਹੁੰਦੇ ਹਨ। ਜੇ ਗਿਆਨੀ ਜੈਲ ਸਿੰਘ ਨਾ ਆਉਂਦੇ ਤਾਂ ਫੌਜ ਨੇ ਉਸ ਦਿਨ ਜਾਂ ਅਗਲੇ ਦਿਨ ਉਨ੍ਹਾਂ ਦੀ ਗਲੀ ਅਤੇ ਲਾਗਲੇ ਕੌਲਸਰ ਬਜ਼ਾਰ ਨੂੰ ਵੀ ਅੱਗ ਲਗਾ ਦੇਣੀ ਸੀ, ਮੇਰੇ ਕਹਿਣ 'ਤੇ ਗਿਆਨੀ ਜੈਲ ਸਿੰਘ ਨੇ ਕਿਹਾ ਅੱਗੋਂ ਕੋਈ ਬਿਲਡਿੰਗ ਨੂੰ ਅੱਗ ਨਹੀਂ ਲੱਗਣੀ ਚਾਹੀਦੀ।

ਗਿਆਨੀ ਜੈਲ ਸਿੰਘ ਨੇ ਗੋਲੀ ਲੱਗੀ ਬੀੜ ਦੇ ਵੀ ਦਰਸ਼ਨ ਕੀਤੇ। ਉਨ੍ਹਾਂ ਨੇ ਅੰਦਰ ਦੀ ਹਾਲਤ ਵੇਖ ਲਈ ਸੀ। ਦਿੱਲੀ ਜਾ ਕੇ ਇਕ ਛੋਟੀ ਪੇਟੀ ਰੁਮਾਲਿਆਂ ਦੀ ਭੇਜੀ। ਮੈਂ ਸੋਚਿਆ ਕਿ ਭਾਵੇਂ ਗਿਆਨੀ ਜੈਲ ਸਿੰਘ ਇਕ ਸਿੱਖ ਹਨ, ਪਰ ਰੁਮਾਲੇ ਤਾਂ ਸਰਕਾਰੀ ਹਨ। ਇਸ ਲਈ ਨਹੀਂ ਵਰਤੇ।

ਅੱਗੇ ਹੋਰ ਗੱਲਬਾਤ ਜਾਰੀ ਰੱਖਦੇ ਹੋਏ ਸਿੰਘ ਸਾਹਿਬ ਨੇ ਦੱਸਿਆ ਕਿ ਸ. ਭਾਨ ਸਿੰਘ ਅਤੇ ਸ. ਅਬਨਾਸ਼ੀ ਸਿੰਘ ਨੂੰ ਫੌਜੀ ਅਧਿਕਾਰੀ ਕੈਂਪ ਤੋਂ ਸ੍ਰੀ ਦਰਬਾਰ ਸਾਹਿਬ ਲਿਆਉਂਦੇ ਸਨ। ਉਨ੍ਹਾਂ ਨੂੰ ੮ ਜੂਨ ਨੂੰ ਲਿਆਏ ਸਨ। ਕੇਂਦਰੀ ਮੰਤਰੀ ਬੂਟਾ ਸਿੰਘ ੯ ਜੂਨ ਨੂੰ ਪਹਿਲੀ ਵਾਰ ਇੱਥੇ ਆਇਆ। ਫਿਰ ਤਾਂ ਲੱਗਭਗ ਹਰ ਰੋਜ਼ ਹੀ ਆਉਂਦਾ ਰਿਹਾ। ੯ ਜੂਨ ਨੂੰ ਮੈਂ, ਗਿਆਨੀ ਕਿਰਪਾਲ ਸਿੰਘ ਜੀ, ਸ. ਭਾਨ ਸਿੰਘ ਅਤੇ ਅਬਿਨਾਸ਼ੀ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਬੈਠ ਕੇ ਬੂਟਾ ਸਿੰਘ ਨਾਲ ਪ੍ਰਬੰਧਾਂ ਬਾਰੇ ਵਿਚਾਰ-ਵਟਾਂਦਰਾ ਕੀਤਾ ਫਿਰ ਤਾਂ ਤੋਸ਼ਾਖਾਨਾ, ਕੇਂਦਰੀ ਸਿੱਖ ਅਜਾਇਬ ਘਰ ਅਤੇ ਇਤਿਹਾਸਿਕ ਸ਼ਸਤਰਾਂ ਬਾਰੇ ਕਮੇਟੀਆਂ ਬਣ ਗਈਆਂ ਤੇ ਹੌਲੀ-ਹੌਲੀ ਪ੍ਰਬੰਧ ਵਿਚ ਸੁਧਾਰ ਕਰਦੇ ਗਏ। ਮੈਂ ੭ ਜੂਨ ਨੂੰ ਹੀ ਮਿਲਟਰੀ ਅਧਿਕਾਰੀਆਂ ਨੂੰ ਕਹਿ ਦਿੱਤਾ ਸੀ ਕਿ ਅਸੀਂ ਪੰਜ ਸਿੰਘ ਸਾਹਿਬਾਨ ਇਕੱਠੇ ਹੋ ਕੇ ਕੋਈ ਫੈਸਲਾ ਕਰ ਸਕਦੇ ਹਾਂ। ੧੯ ਜੂਨ ਤਕ ਅਸੀਂ ਸਾਰੇ ਸਿੰਘ ਸਾਹਿਬਾਨ ਇੱਥੇ ਇਕੱਠੇ ਹੋ ਗਏ ਸੀ।

ਪੰਜਾਬ ਦੇ ਹਾਲਾਤ ਬੜੇ ਹੀ ਭਿਆਨਕ ਸਨ। ਗਿਆਨੀ ਕਿਰਪਾਲ ਸਿੰਘ ਜੀ ਟੀ. ਵੀ 'ਤੇ ਬਿਆਨ ਪੜ੍ਹ ਚੁੱਕੇ ਸਨ। ਆਪਣੇ ਪ੍ਰਬੰਧਕਾਂ (ਸ. ਭਾਨ ਸਿੰਘ ਤੇ ਸ. ਅਬਨਾਸ਼ੀ ਸਿੰਘ ਹੋਰਾਂ) ਦੀ ਸਲਾਹ 'ਤੇ ਹੀ ਮੈਂ ਬਿਆਨ ਦਿੱਤਾ ਸੀ ਤਾਂ ਜੋ ਹਾਲਾਤ ਨਾਰਮਲ ਹੋਣ ਵਿਚ ਕੁਝ ਸਹਾਇਤਾ ਹੋ ਸਕੇ। ਵੈਸੇ ਫੌਜੀ ਅਧਿਕਾਰੀ ਪਹਿਲਾਂ ਬਿਆਨ ਚੈੱਕ ਕਰਦੇ ਸਨ। ੨੯ ਸਤੰਬਰ ਨੂੰ ਕੰਪਲੈੱਕਸ ਸਾਡੇ ਹਵਾਲੇ ਕੀਤਾ ਸੀ। ਪਹਿਲੀ ਅਕਤੂਬਰ ਤੋਂ ਪਵਿੱਤਰ ਮਰਯਾਦਾ ਜਿਨ੍ਹਾਂ ਵਿਚ ਫੌਜੀ ਹਮਲੇ ਕਾਰਨ ਵਿਘਨ ਪੈ ਗਿਆ ਸੀ, ਬਹਾਲ ਕੀਤੀ ਗਈ। ਹਰਿ ਕੀ ਪੌੜੀ ਵਿਖੇ ਸਭ ਤੋਂ ਪਹਿਲਾਂ ਅਖੰਡ ਪਾਠ ਮੇਰੇ ਵੱਲੋਂ ਹੀ ਰਖਵਾਇਆ ਗਿਆ ਸੀ ਪਰ ਸ੍ਰੀ ਅਕਾਲ ਤਖਤ ਸਾਹਿਬ ੫ ਜੂਨ ਤੋਂ ਲੈ ਕੇ ੧ ਅਕਤੂਬਰ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੋਇਆ। ■

# ਮਹਾਰਾਜਾ ਰਣਜੀਤ ਸਿੰਘ ਦੀਆਂ ਜਿੱਤਾਂ

*-ਡਾ. ਮਨਮੋਹਨ ਸਿੰਘ**

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਪ੍ਰਬੰਧ, ਜਿੱਤਾਂ ਅਤੇ ਸ਼ਖ਼ਸੀਅਤ ਬਾਰੇ ਸ਼ਾਹ ਮੁਹੰਮਦ ਨੇ ਲਿਖਿਆ ਹੈ:-

*ਮਹਾਂਬਲੀ ਰਣਜੀਤ ਸਿੰਘ ਹੋਇਆ ਪੈਦਾ*
*ਨਾਲ ਜ਼ੋਰ ਦੇ ਮੁਲਕ ਹਿਲਾਇ ਗਿਆ।*
*ਮੁਲਤਾਨ, ਪਸ਼ੌਰ, ਕਸ਼ਮੀਰ, ਚੰਬਾ,*
*ਜੰਮੂ, ਕਾਂਗੜਾ ਕੋਟ ਨਿਵਾਇ ਗਿਆ।*
*ਤਿੱਬਤ ਦੇਸ਼, ਲੱਦਾਖ ਤੇ ਚੀਨ ਤੋੜੀ,*
*ਸਿੱਕਾ ਆਪਣੇ ਨਾਮ ਚਲਾਇ ਗਿਆ।*
*ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ*
*ਅੱਛਾ ਰੱਜ ਦੇ ਰਾਜ ਕਮਾਇ ਗਿਆ।*

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਜਨਮ ੨ ਨਵੰਬਰ ੧੭੮੦ ਈ. ਨੂੰ ਗੁਜਰਾਂਵਾਲੇ ਵਿਚ ਹੋਇਆ। ਉਹ ਸ਼ੁਕਰਚੱਕੀਆ ਮਿਸਲ ਦੇ ਆਗੂ ਚੜ੍ਹਤ ਸਿੰਘ ਦਾ ਪੋਤਰਾ ਅਤੇ ਮਹਾਂ ਸਿੰਘ ਦਾ ਪੁੱਤਰ ਸੀ। ਮਹਾਰਾਜਾ ਰਣਜੀਤ ਸਿੰਘ ਬਚਪਨ ਵਿਚ ਹੀ ਚੇਚਕ ਰੋਗ ਦਾ ਸ਼ਿਕਾਰ ਹੋ ਗਿਆ ਅਤੇ ਇਸ ਰੋਗ ਨਾਲ ਉਸ ਦੀ ਖੱਬੀ ਅੱਖ ਦੀ ਨਜ਼ਰ ਵੀ ਹਮੇਸ਼ਾ ਲਈ ਜਾਂਦੀ ਰਹੀ। ਮਾਰਚ ੧੭੯੨ ਈ. ਵਿਚ ਮਹਾਰਾਜਾ ਰਣਜੀਤ ਸਿੰਘ ਦਾ ਪਿਤਾ ਸਰਦਾਰ ਮਹਾਂ ਸਿੰਘ ਅਕਾਲ ਚਲਾਣਾ ਕਰ ਗਿਆ। ੧੭੯੨ ਈ. ਵਿਚ ਉਹ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਸ਼ੁਕਰਚੱਕੀਆ ਮਿਸਲ ਦਾ ਆਗੂ ਬਣਿਆ। ੧੭੯੬ ਈ. ਵਿਚ ਮਹਾਰਾਜਾ ਰਣਜੀਤ ਸਿੰਘ ਦਾ ਵਿਆਹ ਮਹਿਤਾਬ ਕੌਰ ਨਾਲ ਹੋ ਗਿਆ ਜੋ ਕਨ੍ਹਈਆ ਮਿਸਲ ਦੀ ਸਰਦਾਰਨੀ ਸਦਾ ਕੌਰ ਦੀ ਧੀ ਸੀ।

ਪੰਜਾਬ ਦੇ ਵੱਖ-ਵੱਖ ਭਾਗਾਂ 'ਤੇ ਬਾਰ੍ਹਾਂ ਮਿਸਲਾਂ ਦਾ ਅਧਿਕਾਰ ਸੀ। ੧੭੯੬-੯੮ ਵਿਚ ਅਹਿਮਦ ਸ਼ਾਹ ਅਬਦਾਲੀ ਦੇ ਪੋਤੇ ਸ਼ਾਹ ਜਮਾਨ ਦੁਰਾਨੀ ਨੇ ਪੰਜਾਬ ਉੱਪਰ ਹਮਲੇ ਕੀਤੇ। ਖਾਲਸੇ ਨੇ ਉਸ ਦੀ ਵਾਪਸੀ ਸਮੇਂ ਜਿਹਲਮ ਤਕ ਉਸ ਦਾ ਪਿੱਛਾ ਕੀਤਾ ਅਤੇ ਲੁੱਟ ਦਾ ਸਾਰਾ ਮਾਲ ਉਸ ਤੋਂ ਖੋਹ ਲਿਆ। ਸ਼ਾਹ ਜਮਾਨ ਦੀਆਂ ਫੌਜਾਂ ਨਾਲ ਖਾਲਸੇ ਦੀ ਬਹੁਤ ਭਾਰੀ ਟੱਕਰ ਹੋਈ। ਇਸ ਨਾਲ ਅਫ਼ਗਾਨਾਂ ਦੀ ਰਹਿੰਦੀ ਖੂੰਹਦੀ ਤਾਕਤ ਦਾ ਵੀ ਸਫਾਇਆ ਹੋ ਗਿਆ। ਲਾਹੌਰ ਉੱਪਰ ਫਿਰ ਤਿੰਨ ਭੰਗੀ ਸਰਦਾਰਾਂ-ਚੇਤ ਸਿੰਘ, ਮੋਹਰ ਸਿੰਘ ਅਤੇ ਸਾਹਿਬ ਸਿੰਘ ਨੇ ਆ ਕਬਜ਼ਾ ਕੀਤਾ। ਲਾਹੌਰ ਦੇ ਲੋਕ ਇਨ੍ਹਾਂ ਤਿੰਨ ਸਰਦਾਰਾਂ ਤੋਂ ਖੁਸ਼ ਨਹੀਂ ਸਨ। ਇਸ ਲਈ ਲਾਹੌਰ ਦੇ ਮੁਖੀਆਂ ਭਾਈ ਗੁਰਬਖਸ਼ ਸਿੰਘ, ਹਕੀਮ ਹਾਕਮ ਰਾਏ ਅਤੇ ਮੀਆਂ ਆਸਕ ਮੁਹੰਮਦ ਨੇ ਇਕ ਬਿਨੈ-ਪੱਤਰ ਸ਼ੇਰ-ਏ-ਪੰਜਾਬ ਵੱਲ ਭੇਜਿਆ। ਮਹਾਰਾਜਾ ਰਣਜੀਤ ਸਿੰਘ ਨੇ ੧੭੯੯ ਈ. ਵਿਚ ਫੌਜ ਲੈ ਕੇ ਲਾਹੌਰ ਵੱਲ ਕੂਚ ਕਰ ਦਿੱਤਾ ਸਰਦਾਰ ਮੋਹਰ ਸਿੰਘ ਅਤੇ ਸਾਹਿਬ ਸਿੰਘ ਆਪਣੀਆਂ ਫੌਜਾਂ ਸਮੇਤ ਮਹਾਰਾਜਾ ਰਣਜੀਤ ਸਿੰਘ ਦੇ ਪਹੁੰਚਣ ਤੋਂ ਪਹਿਲਾਂ ਲਾਹੌਰੋਂ ਨੱਸ ਗਏ। ਚੇਤ ਸਿੰਘ ਨੇ ਰਣਜੀਤ ਸਿੰਘ ਦਾ ਮੁਕਾਬਲਾ ਕੀਤਾ, ਪਰ ਉਹ ਜ਼ਿਆਦਾ ਦੇਰ ਨਾ ਟਿਕ

ਸਕਿਆ। ੭ ਜੁਲਾਈ, ੧੭੯੯ ਈ. ਨੂੰ ਰਣਜੀਤ ਸਿੰਘ ਦਾ ਸਾਰੇ ਲਾਹੌਰ ਉੱਪਰ ਅਧਿਕਾਰ ਹੋ ਗਿਆ। ੧੮੦੦ ਈ. ਵਿਚ ਰਣਜੀਤ ਸਿੰਘ ਨੇ ਤੀਰੋਵਾਲ ਅਤੇ ਜਸਲਵਾਲ 'ਤੇ ਕਬਜ਼ਾ ਕਰ ਲਿਆ। ੧੮੦੧ ਈ. ਨੂੰ ਵੈਸਾਖੀ ਵਾਲੇ ਦਿਨ ਲਾਹੌਰ ਕਿਲ੍ਹੇ ਅੰਦਰ ਇਕ ਵੱਡਾ ਦੀਵਾਨ ਕੀਤਾ ਗਿਆ ਅਤੇ ਰਣਜੀਤ ਸਿੰਘ ਨੂੰ ਮਹਾਰਾਜੇ ਦਾ ਖ਼ਿਤਾਬ ਦਿੱਤਾ ਗਿਆ।

੧੮੦੧ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਦਲ ਸਿੰਘ ਨੂੰ ਹਰਾ ਕੇ ਉਸ ਦੀ ਰਿਆਸਤ ਅਕਾਲਗੜ੍ਹ ਨੂੰ ਅਤੇ ਦਸੰਬਰ ੧੮੦੨ ਈ. ਵਿਚ ਸ੍ਰੀ ਅੰਮ੍ਰਿਤਸਰ ਨੂੰ ਖਾਲਸਾ ਰਾਜ ਨਾਲ ਜੋੜ ਲਿਆ। ਮਹਾਰਾਜਾ ਰਣਜੀਤ ਸਿੰਘ ਦੇ ਡਾਇਰੀ ਲੇਖਕ ਸੋਹਣ ਲਾਲ ਅਨੁਸਾਰ ਸ੍ਰੀ ਅੰਮ੍ਰਿਤਸਰ ਦੀ ਜਿੱਤ ੧੮੦੫ ਈ. ਨੂੰ ਹੋਈ। ਮਹਾਰਾਜਾ ਰਣਜੀਤ ਸਿੰਘ ਨੇ ੧੮੦੮ ਈ. ਵਿਚ ਸਿਆਲਕੋਟ ਦੇ ਜੀਵਨ ਸਿੰਘ ਨੂੰ ਅਤੇ ੧੮੧੦ ਈ. ਵਿਚ ਨਕੱਈ ਮਿਸਲ ਦੇ ਸਰਦਾਰ ਕਾਹਨ ਸਿੰਘ ਅਤੇ ਗੁਜਰਾਤ ਦੇ ਸਰਦਾਰ ਸਾਹਿਬ ਸਿੰਘ ਨੂੰ ਹਰਾ ਦੇ ਇਹ ਸੂਬੇ ਵੀ ਆਪਣੇ ਰਾਜ ਵਿਚ ਮਿਲਾ ਲਏ। ਮਹਾਰਾਜਾ ਰਣਜੀਤ ਸਿੰਘ ਨੇ ੧੮੧੧ ਈ. ਵਿਚ ਫੈਜ਼ਲਪੁਰੀਆ ਮਿਸਲ ਦੇ ਨੇਤਾ ਬੁੱਧ ਸਿੰਘ ਨੂੰ ਹਰਾ ਕੇ ਉਸ ਦੇ ਸੂਬੇ ਨੂੰ ਆਪਣੇ ਵਿਚ ਮਿਲਾ ਲਿਆ। ੧੮੦੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅੰਗਰੇਜ਼ਾਂ ਨਾਲ ਸੰਧੀ ਹੋਈ। ਇਸ ਸੰਧੀ ਅਨੁਸਾਰ ਸਤਲੁਜ ਦੇ ਪਾਰ ਸਭ ਸੂਬਿਆਂ ਨੂੰ ਅੰਗਰੇਜ਼ਾਂ ਨੇ ਆਪਣੀ ਰੱਖਿਆ ਹੇਠ ਲੈ ਲਿਆ। ਨਵੰਬਰ ੧੮੦੩ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਫਤਿਹ ਸਿੰਘ ਆਹਲੂਵਾਲੀਆ ਨਾਲ ਮਿਲ ਕੇ ਝੰਗ ਕੁੱਲੇ ਦੇ ਹਾਕਮ ਅਹਿਮਦਸ਼ਾਹ ਨੂੰ ਹਰਾਇਆ। ਅਹਿਮਦਸ਼ਾਹ ਨੇ ੬੦੦੦੦ ਰੁਪਏ ਸਲਾਨਾ ਚੰਦਾ ਦੇਣਾ ਪਰਵਾਨ ਕਰ ਲਿਆ। ੧੮੦੭ ਈ. ਵਿਚ ਕਸੂਰ ਦੇ ਸ਼ਾਸਕ ਨਵਾਬ ਕੁਤਬਦੀਨ ਨੇ ਮੁਜਫਰ ਖਾਨ ਮੁਲਤਾਨੀ ਨਾਲ ਰਲ ਕੇ ਮਹਾਰਾਜੇ ਨਾਲ ਲੜਾਈ ਦੀ ਗੋਂਦ ਗੁੰਦੀ। ਫੌਜਾਂ ਦੇ ਦਰਮਿਆਨ ਨੁਸ਼ਹਿਰੇ ਦੇ ਸਥਾਨ 'ਤੇ ਲਹੂ-ਡੋਲਵੀਂ ਲੜਾਈ ਹੋਈ। ਇਸ ਵਿਚ ਅਕਾਲੀ ਫੂਲਾ ਸਿੰਘ, ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਅਤੇ ਸਰਦਾਰ ਹਰੀ ਸਿੰਘ ਨਲਵਾ ਨੇ ਵਧ ਚੜ੍ਹ ਕੇ ਹਿੱਸਾ ਲਿਆ। ਇਸ ਲੜਾਈ ਵਿਚ ਕੁਤਬਦੀਨ ਹਾਰ ਗਿਆ ਅਤੇ ਉਸ ਨੂੰ ਗੁਜਾਰੇ ਲਈ ਸਤਲੁਜ ਤੋਂ ਪਾਰ ਮਮਦੋਟ ਦਾ ਇਲਾਕਾ ਜਾਗੀਰ ਵਜੋਂ ਦੇ ਦਿੱਤਾ ਗਿਆ।

੧੮੦੮ ਈ. ਦੇ ਅਰੰਭ ਵਿਚ ਮਹਾਰਾਜੇ ਨੇ ਪਹਾੜੀ ਇਲਾਕੇ ਉੱਪਰ ਚੜ੍ਹਾਈ ਕੀਤੀ ਅਤੇ ਕਿਲ੍ਹਾ ਪਠਾਨਕੋਟ ਨੂੰ ਜਿੱਤ ਲਿਆ। ਕਿਲ੍ਹਾ ਜਸਰੋੜ ਦਾ ਹਾਕਮ ਅਤੇ ਚੰਬੇ ਤੇ ਬਸੌਲੀ ਦੇ ਰਾਜਿਆਂ ਨੇ ਵੀ ਈਨ ਮੰਨ ਲਈ। ਮਹਾਰਾਜੇ ਨੇ ਪਹਾੜੀ ਮੁਹਿੰਮ ਮੋਹਕਮ ਚੰਦ ਨੂੰ ਸੌਂਪ ਕੇ ਆਪ ਸਿਆਲਕੋਟ 'ਤੇ ਜਾ ਚੜ੍ਹਾਈ ਕੀਤੀ ਅਤੇ ਇਸ ਨੂੰ ਖਾਲਸਾ ਰਾਜ ਵਿਚ ਸ਼ਾਮਲ ਕਰ ਲਿਆ। ਫਿਰ ੧੮੦੯ ਈ. ਵਿਚ ਕਾਂਗੜਾ ਦੇ ਰਾਜਾ ਸੰਸਾਰ ਚੰਦ ਕਟੋਚ ਨੂੰ ਹਰਾ ਕੇ ਉਸ ਦੇ ਇਲਾਕੇ ਉੱਪਰ ਅਧਿਕਾਰ ਕਰ ਲਿਆ।

ਮਹਾਰਾਜਾ ਰਣਜੀਤ ਸਿੰਘ ਨੇ ੧੮੧੩ ਈ. ਵਿਚ ਸਰਦਾਰ ਹਰੀ ਸਿੰਘ ਨਲਵਾ, ਸਰਦਾਰ ਦੇਸਾ ਸਿੰਘ ਮਜੀਠੀਆ ਅਤੇ ਦੀਵਾਨ ਮੋਹਕਮ ਚੰਦ ਦੀ ਅਗਵਾਈ ਹੇਠ ਅਟਕ 'ਤੇ ਹਮਲਾ ਕੀਤਾ ਅਤੇ ਦੋਸਤ ਮੁਹੰਮਦ ਖਾਨ ਨੂੰ ਹਰਾ ਕੇ ਅਟਕ ਨੂੰ ਵੀ ਖਾਲਸਾ ਰਾਜ ਵਿਚ ਮਿਲਾ ਲਿਆ। ੧੮੦੨ ਈ. ਤੋਂ ਮਹਾਰਾਜਾ ਰਣਜੀਤ ਸਿੰਘ ਦੀ ਨਜ਼ਰ ਮੁਲਤਾਨ ਉੱਤੇ ਸੀ। ਜਨਵਰੀ ੧੮੧੮ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ੨੫੦੦੦ ਫੌਜ ਸ਼ਹਿਜ਼ਾਦਾ ਖੜਕ ਸਿੰਘ, ਸਰਦਾਰ ਹਰੀ ਸਿੰਘ ਨਲਵਾ ਅਤੇ ਮਿਸਰ ਦੀਵਾਨ ਚੰਦ ਦੀ ਅਗਵਾਈ ਹੇਠ ਮੁਲਤਾਨ ਨੂੰ ਜਿੱਤਣ ਲਈ ਭੇਜੀ। ਮਿਸਲ ਦੀਵਾਨ ਚੰਦ ਨੇ ਪ੍ਰਸਿੱਧ ਤੋਪ 'ਜਮਜਮਾ' ਨਾਲ ਮੁਲਤਾਨ ਦੇ ਕਿਲ੍ਹੇ ਦੀਆਂ ਕੰਧਾਂ ਉੱਡਾ ਦਿੱਤੀਆਂ। ਲੜਾਈ ਦੇ ਮੈਦਾਨ ਵਿਚ ਅਕਾਲੀ ਫੂਲਾ ਸਿੰਘ ਦੀ ਕਿਰਪਾਨ ਨਾਲ ਮੁਲਤਾਨ ਦਾ ਸ਼ਾਸਕ ਮੁਜਫਰ ਖਾਂ ਮਾਰਿਆ ਗਿਆ। ਲੜਾਈ ਦੌਰਾਨ ਉਸ ਦੇ ਪੰਜ ਪੁੱਤਰ ਵੀ ਮਾਰੇ ਗਏ। ਨਵਾਬ ਦੇ ਛੋਟੇ ਪੁੱਤਰ ਸਰਫ਼ਰਾਜ਼ ਖਾਂ ਅਤੇ ਜੁਲਫਕਾਰ ਅਲੀ ਖਾਂ ਨੇ ਮਹਾਰਾਜੇ

ਦੀ ਅਧੀਨਤਾ ਮੰਨ ਲਈ। ਇਸ ਲਈ ਮਹਾਰਾਜਾ ਰਣਜੀਤ ਸਿੰਘ ਨੇ ਸਰਕਪੁਰ ਦੇ ਇਲਾਕੇ ਵਿਚ ਉਨ੍ਹਾਂ ਨੂੰ ਜਾਗੀਰ ਦੇ ਦਿੱਤੀ। ਪਹਿਲੀ ਜੂਨ ੧੮੧੮ ਈ. ਨੂੰ ਖਾਲਸੇ ਨੇ ਮੁਲਤਾਨ ਉੱਪਰ ਕਬਜ਼ਾ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਨੇ ੧੮੧੯ ਈ. ਵਿਚ ਕਸ਼ਮੀਰ 'ਤੇ ਵੀ ਕਬਜ਼ਾ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਦੀ ਜਿੱਤ ਤੋਂ ਬਾਅਦ ੧੮੨੦ ਈ. ਵਿਚ ਡੇਰਾ ਗਾਜ਼ੀ ਖਾਂ ਅਤੇ ੧੮੨੧ ਈ. ਵਿਚ ਡੇਰਾ ਇਸਮਾਈਲ ਖਾਂ ਉੱਪਰ ਜਿੱਤ ਪ੍ਰਾਪਤ ਕਰ ਲਈ। ਮਹਾਰਾਜਾ ਰਣਜੀਤ ਸਿੰਘ ਦੀ ਅਖੀਰਲੀ ਅਤੇ ਸਭ ਤੋਂ ਮਹੱਤਵਪੂਰਨ ਜਿੱਤ ਪਿਸ਼ਾਵਰ ਦੀ ਸੀ। ਪਿਸ਼ਾਵਰ ਨੂੰ ਖਾਲਸਾ ਰਾਜ ਵਿਚ ਮਿਲਾਉਣ ਲਈ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਹਰੀ ਸਿੰਘ ਨਲਵਾ ਅਤੇ ਕੰਵਰ ਨੌਨਿਹਾਲ ਸਿੰਘ ਦੀ ਅਗਵਾਈ ਹੇਠ ਭਾਰੀ ਫੌਜ ਅਤੇ ੧੮੩੪ ਈ. ਵਿਚ ਪਿਸ਼ਾਵਰ ਉੱਤੇ ਕਬਜ਼ਾ ਕਰ ਲਿਆ। ੧੮੩੬ ਈ. ਵਿਚ ਲੱਦਾਖ ਅਤੇ ੧੮੩੭ ਈ. ਵਿਚ ਜਮਰੌਦ ਦੇ ਕਿਲ੍ਹੇ ਉੱਪਰ ਵੀ ਖਾਲਸੇ ਦਾ ਅਧਿਕਾਰ ਹੋ ਗਿਆ, ਪਰ ਇਸ ਲੜਾਈ ਵਿਚ ਬਹਾਦਰ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਸਦਾ ਲਈ ਕੌਮ ਤੋਂ ਵਿਛੜ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਇਕ ਛੋਟੀ ਜਿਹੀ ਮਿਸਲ ਦਾ ਰਾਜ ਪ੍ਰਬੰਧ ਸੰਭਾਲਿਆ ਸੀ ਪਰ ਆਪਣੀ ਦੂਰ-ਦ੍ਰਿਸ਼ਟਤਾ ਬਹਾਦਰੀ ਅਤੇ ਹੌਂਸਲੇ ਨਾਲ ਇਕ ਵਿਸ਼ਾਲ ਰਾਜ ਸਥਾਪਿਤ ਕਰ ਲਿਆ। ਇਸ ਦੀਆਂ ਹੱਦਾਂ ਉੱਤਰ ਵਿਚ ਲੱਦਾਖ, ਉੱਤਰ ਪੱਛਮ ਅਤੇ ਸੁਲੇਮਾਨ ਪਰਬਤਾਂ ਤਕ ਦੱਖਣ ਪੂਰਬ ਵਿਚ ਸਤਲੁਜ ਦਰਿਆ ਅਤੇ ਦੱਖਣ-ਪੱਛਮ ਵਿਚ ਸ਼ਿਕਾਰਪੁਰ ਤਕ ਫੈਲੀਆਂ ਹੋਈਆਂ ਸਨ। ਇੰਨਾ ਰਾਜ ਵਿਸਥਾਰ ਕਰ ਕੇ ਅੰਤ ੨੭ ਜੂਨ, ੧੮੩੯ ਈ. ਨੂੰ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਿਆ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿੱਛੋਂ ਸੰਗਠਿਤ ਖਾਲਸਾ ਰਾਜ ਖੇਰੂੰ-ਖੇਰੂੰ ਹੋ ਗਿਆ ਅਤੇ ਅੰਤ ਅੰਗਰੇਜ਼ਾਂ ਦੇ ਅਧੀਨ ਚਲਾ ਗਿਆ। ■

## ਸੇਵਾ

*ਸੇਵਾ ਸਿੱਖ ਧਰਮ ਦਾ ਇਕ ਉੱਘਾ ਅੰਗ ਹੈ। ਇਸ ਨੂੰ ਨਮੂਨੇ ਮਾਤ੍ਰ ਸਿਖਾਉਣ ਲਈ ਗੁਰਦੁਆਰਿਆਂ 'ਚ ਹੀ ਪ੍ਰਬੰਧ ਕੀਤਾ ਹੁੰਦਾ ਹੈ। ਸਾਧਾਰਨ ਰੂਪ ਇਸ ਦੇ ਇਹ ਹਨ- ਗੁਰਦੁਆਰੇ ਦਾ ਝਾੜੂ, ਲੇਪਣ, ਸੰਗਤਾਂ ਦੀ ਪਾਣੀ ਪੱਖੇ ਦੀ ਸੇਵਾ, ਲੰਗਰ ਦੀ ਸੇਵਾ, ਜੋੜੇ ਝਾੜਨਾ ਆਦਿ।*

*(ੳ) ਗੁਰੂ ਕਾ ਲੰਗਰ – ਇਸ ਦੇ ਦੋ ਭਾਵ ਹਨ : ਇਕ ਸਿੱਖਾਂ ਨੂੰ ਸੇਵਾ ਸਿਖਾਉਣਾ, ਦੂਜਾ, ਊਚ-ਨੀਚ, ਛੂਤ-ਛਾਤ ਦਾ ਭਰਮ ਮਿਟਾਉਣਾ।*

*(ਅ) ਗੁਰੂ ਕੇ ਲੰਗਰ ਵਿਚ ਬੈਠ ਕੇ ਊਚ-ਨੀਚ, ਕਿਸੇ ਜ਼ਾਤ ਜਾਂ ਵਰਣ ਦਾ ਪ੍ਰਾਣੀ ਪ੍ਰਸ਼ਾਦ ਛਕ ਸਕਦਾ ਹੈ। ਪੰਗਤ ਵਿਚ ਬਿਠਾਣ ਲੱਗਿਆਂ ਕਿਸੇ ਦੇਸ਼, ਵਰਣ, ਜ਼ਾਤ ਜਾਂ ਮਜ਼੍ਹਬ ਦਾ ਵਿਤਕਰਾ ਨਹੀਂ ਕਰਨਾ। ਹਾਂ, ਇਕ ਥਾਲੀ ਵਿਚ ਕੇਵਲ ਅੰਮ੍ਰਿਤਧਾਰੀ ਸਿੱਖ ਹੀ ਛਕ ਸਕਦੇ ਹਨ।*

*(ਸਿੱਖ ਰਹਿਤ ਮਰਯਾਦਾ, ਪੰਨਾ 26)*



ਆਈ.ਏ.ਐਸ., ਆਈ.ਪੀ.ਐਸ., ਪੀ.ਸੀ.ਐਸ. ਆਦਿ ਲਈ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਵਾਸਤੇ ਸ਼੍ਰੋਮਣੀ ਕਮੇਟੀ ਵੱਲੋਂ ਖੋਲ੍ਹੀ 'ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ' ਅਕੈਡਮੀ ਦੇ ਪਹਿਲੇ ਬੈਚ ਲਈ ਇੰਟਰਵਿਊ ਦੌਰਾਨ ਚੁਣੇ ਵਿਦਿਆਰਥੀਆਂ ਨਾਲ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਚੋਣ ਕਮੇਟੀ ਦੇ ਮੈਂਬਰ ਡਾ. ਕੇਹਰ ਸਿੰਘ, ਪ੍ਰੋ. ਬ੍ਰਿਜਪਾਲ ਸਿੰਘ, ਸ. ਕਾਹਨ ਸਿੰਘ ਪੰਨੂ, ਪ੍ਰੋ. ਅਜੈਬ ਸਿੰਘ ਬਰਾੜ, ਡਾ. ਮਦਨਜੀਤ ਕੌਰ ਸਹੋਤਾ, ਡਾ. ਅਮਰਜੀਤ ਸਿੰਘ, ਸਕੱਤਰ ਸ. ਸੁਖਮਿੰਦਰ ਸਿੰਘ ਅਤੇ ਹੋਰ। (9 ਮਈ)



ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਕੀਤੀ ਗਈ ਸਰਹਿੰਦ ਫ਼ਤਹਿ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਹੰਗ ਸਿੰਘ ਜਥੇਬੰਦੀਆਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਗੁਰਦੁਆਰਾ ਫ਼ਤਹਿ-ਏ-ਜੰਗ ਸਾਹਿਬ ਚੱਪੜਚਿੜੀ ਤੋਂ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਤੱਕ ਸਜਾਏ ਗਏ ਫ਼ਤਹਿ ਮਾਰਚ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਸਾਹਿਬਾਨ ਅਤੇ ਸੰਗਤ। (11 ਮਈ)



ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਤਾਗੱਦੀ ਦਿਵਸ ਦੇ ਸਮਾਗਮ ਮੌਕੇ ਸੰਬੋਧਨ ਕਰਦੇ ਹੋਏ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਹਾਜ਼ਰ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਸ. ਹਰਪਾਲ ਸਿੰਘ ਜੱਲਾ, ਸ. ਗੁਰਬਖ਼ਸ਼ ਸਿੰਘ ਖਾਲਸਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਤੇ ਸੰਗਤਾਂ। (13 ਮਈ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੇਵਾਵਾਂ ਨਿਭਾਅ ਰਹੇ ਸਿੰਘ ਸਾਹਿਬਾਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚੂੜੇ ਵਾਲਾ ਬਜ਼ਾਰ (ਅਕਾਲੀ ਮਾਰਕੀਟ) ਵਿਖੇ ਰਿਹਾਇਸ਼ੀ ਬਲਾਕ ਦੀ ਆਰੰਭਤਾ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਕਾਰਸੇਵਾ ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵਡ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ। (13 ਮਈ)





ਕੇਂਦਰੀ ਸਿੱਖ ਅਜਾਇਬ ਘਰ 'ਚ ਜਥੇਦਾਰ ਦਲੀਪ ਸਿੰਘ ਤਲਵੰਡੀ ਤੇ ਸ਼ਹੀਦ ਭਾਈ ਅਮਰਜੀਤ ਸਿੰਘ ਖੇਮਕਰਨ ਦੀਆਂ ਤਸਵੀਰਾਂ ਲਗਾਉਣ ਸਮੇਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ, ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਭਾਈ ਗੁਰਬਖਸ਼ ਸਿੰਘ ਖਾਲਸਾ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸਬੰਧਤਾਂ ਦੇ ਪਰਿਵਾਰ ਤੇ ਹੋਰ। (13 ਮਈ)



ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੀ ਪ੍ਰਧਾਨਗੀ ਕਰਦੇ ਹੋਏ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਹਜ਼ਾਰ ਸੀਨੀ:ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀ:ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਸ. ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰਾਨ ਤੇ ਸ਼੍ਰੋਮਣੀ ਕਮੇਟੀ ਅਧਿਕਾਰੀ। (20 ਮਈ)



ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸਾਕਾ ਸ੍ਰੀ ਪਾਉਂਟਾ ਸਾਹਿਬ ਦੀ ਯਾਦ ਵਿਚ ਸਮਾਗਮ ਦੌਰਾਨ ਅਰਦਾਸ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਬਾਬਾ ਨੌਰੰਗ ਸਿੰਘ, ਬਾਬਾ ਗੁਰਦੇਵ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ। (23 ਮਈ)





ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸਮਾਗਮ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਸ. ਗੁਰਚਰਨ ਸਿੰਘ ਗਰੇਵਾਲ, ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਅਤੇ ਹੇਠਾਂ ਮਿੱਠੇ ਜਲ ਦੀ ਛਬੀਲ ਦਾ ਦ੍ਰਿਸ਼। (23 ਮਈ)




ਸ੍ਰੀ ਦਰਬਾਰ ਸਾਹਿਬ ਦੇ ਬਾਹਰ ਸ਼ਰਧਾਲੂਆਂ ਨੂੰ ਜਾਣਕਾਰੀ ਮੁਹੱਈਆ ਕਰਵਾਉਣ ਲਈ ਲਗਾਈ ਵੱਡ-ਅਕਾਰੀ ਸਕਰੀਨ ਦੇ ਉਦਘਾਟਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸਕਰੀਨ ਦੀ ਸੇਵਾ ਕਰਵਾਉਣ ਵਾਲੇ ਓਬਰਾਏ ਗਰੁੱਪ ਯੂ.ਕੇ. ਅਤੇ ਦੁਬਈ ਦੇ ਸ. ਜਸਪ੍ਰੀਤ ਸਿੰਘ ਅਤੇ ਹੋਰ। (23 ਮਈ)




ਉਲੰਪੀਅਨ ਪਹਿਲਵਾਨਾਂ ਸਬੰਧੀ ਗੱਲਬਾਤ ਕਰਦੇ ਹੋਏ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਨਾਲ ਹਨ ਮੈਂਬਰ ਬੀਬੀ ਗੁਰਿੰਦਰ ਕੌਰ ਭੋਲੂਵਾਲ, ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ ਅਤੇ ਹੋਰ। (29 ਮਈ)





ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੰਦੌਰ ਵਿਖੇ ਅੰਮ੍ਰਿਤ ਵੇਲਾ ਟਰੱਸਟ ਦੇ ਸਹਿਯੋਗ ਨਾਲ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਗੁਰਦੁਆਰਾ ਖ਼ਾਲਸਾ ਬਾਗ ਇੰਦੌਰ ਵਿਖੇ ਗੁਰਮਤਿ ਸਮਾਗਮ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਚੇਅਰਮੈਨ ਭਾਈ ਰਾਜਿੰਦਰ ਸਿੰਘ ਮਹਿਤਾ ਤੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ ਦਾ ਭਾਰੀ ਇਕੱਠ। (29 ਮਈ)



ਜੂਨ 1984 ਦੇ ਘੱਲੂਘਾਰੇ ਦੇ ਸ਼ਹੀਦੀ ਸਮਾਗਮ ਦੇ ਪ੍ਰਬੰਧਾਂ ਸਬੰਧੀ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨਾਲ ਕੀਤੀ ਇਕੱਤਰਤਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ। (30 ਮਈ)



ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਗੁਰਮਤਿ ਇੰਸਟੀਚਿਊਟ ਬਹਾਦਰਗੜ੍ਹ ਤੋਂ ਗੁਰਦੁਆਰਾ ਪ੍ਰਬੰਧਾਂ ਸਬੰਧੀ ਕੋਰਸ ਪੂਰਾ ਕਰਨ ਵਾਲੇ ਵਿਦਿਆਰਥੀਆਂ ਨਾਲ ਯਾਦਗਾਰੀ ਤਸਵੀਰ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸਿਮਰਜੀਤ ਸਿੰਘ, ਮੀਤ ਸਕੱਤਰ ਸ. ਸ਼ਾਹਬਾਜ ਸਿੰਘ, ਇੰਸਟੀਟਿਊਟ ਬਹਾਦਰਗੜ੍ਹ ਦੇ ਡਾਇਰੈਕਟਰ ਡਾ. ਚਮਕੌਰ ਸਿੰਘ ਤੇ ਹੋਰ।(30 ਮਈ)



ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਫੋਰਟਿਸ ਹਸਪਤਾਲ ਵਿਖੇ ਬੰਦੀ ਸਿੰਘ ਭਾਈ ਗੁਰਦੀਪ ਸਿੰਘ ਦਾ ਹਾਲ ਜਾਣਦੇ ਹੋਏ।(31 ਮਈ)



ਬਾਬਾ ਜੀਤ ਸਿੰਘ ਜੌਹਲਾਂ ਵਾਲਿਆਂ ਵੱਲੋਂ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ 103 ਕੁਇੰਟਲ ਕਣਕ ਤੇ 51 ਹਜ਼ਾਰ ਰੁਪਏ ਭੇਟ ਕਰਨ ’ਤੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਬਾਬਾ ਜੀ ਨੂੰ ਸਨਮਾਨਿਤ ਕਰਦੇ ਹੋਏ ਤੇ ਨਾਲ ਸੰਗਤ। (1 ਜੂਨ)






ਆਸਨਸੋਲ ਵਿਖੇ ਗੁਰਮਤਿ ਕੈਂਪ ਦੌਰਾਨ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੂੰ ਸਨਮਾਨਿਤ ਕਰਦੇ ਹੋਏ
ਸ. ਸੂਰਤ ਸਿੰਘ ਨਲਵਾ, ਸ. ਅਮਰਜੀਤ ਸਿੰਘ ਬਰਾਰਾ, ਸ. ਗੁਰਵਿੰਦਰ ਸਿੰਘ, ਸ. ਜਸਪਾਲ ਸਿੰਘ ਅਤੇ ਹੋਰ।
ਹੇਠਾਂ:ਆਸਨਸੋਲ 'ਚ ਗੁਰਮਤਿ ਕੈਂਪ ਮੌਕੇ ਧਾਰਮਿਕ ਮੁਕਾਬਲਿਆਂ 'ਚ ਅਵੱਲ ਆਉਣ ਵਾਲੇ ਬੱਚਿਆਂ ਨੂੰ ਸਨਮਾਨਿਤ ਕਰਦੇ ਹੋਏ
ਭਾਈ ਗੁਰਚਰਨ ਸਿੰਘ ਗਰੇਵਾਲ ਅਤੇ ਹੋਰ। (3 ਜੂਨ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਗਤ ਕਬੀਰ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਮੌਕੇ ਅਰਦਾਸ ਵਿਚ ਸ਼ਾਮਲ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ਼੍ਰੋਮਣੀ ਕਮੇਟੀ ਦੇ ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ ਸ. ਸਤਨਾਮ ਸਿੰਘ, ਸ. ਗੁਰਤਿੰਦਰਪਾਲ ਸਿੰਘ। (4 ਜੂਨ)



ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੰਬੋਧਨ ਕਰਦੇ ਹੋਏ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ।(5 ਜੂਨ)





ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉੱਤਰ ਪ੍ਰਦੇਸ਼ ਸਿੱਖ ਮਿਸ਼ਨ ਹਾਪੜ ਰਾਹੀਂ ਸੰਗਤਾਂ ਦੇ ਸਹਿਯੋਗ ਨਾਲ ਭਗਤ ਕਬੀਰ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਭਗਤ ਕਬੀਰ ਜੀ ਮਗਹਰ (ਗੋਰਖਪੁਰ) ਵਿਖੇ ਸਰਾਂ (ਯਾਤਰੀ ਨਿਵਾਸ) ਅਤੇ ਲੰਗਰ ਹਾਲ ਦਾ ਨੀਂਹ ਪੱਥਰ ਰੱਖਣ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਬਾਬਾ ਸੁਖਵਿੰਦਰ ਸਿੰਘ ਕਾਰਸੇਵਾ ਭੂਰੀ ਵਾਲੇ, ਬੀਬੀ ਪਰਮਜੀਤ ਰਾਣਾ ਪ੍ਰਬੰਧਕ ਗੁਰਦੁਆਰਾ ਭਗਤ ਕਬੀਰ ਜੀ ਮਗਹਰ, ਬਾਬਾ ਗੁਰਿੰਦਰ ਸਿੰਘ ਪਟਨਾ ਸਾਹਿਬ, ਸ. ਇੰਦਰਜੀਤ ਸਿੰਘ ਜਨਰਲ ਸਕੱਤਰ ਤਖ਼ਤ ਸ੍ਰੀ ਪਟਨਾ ਸਾਹਿਬ, ਯੂਪੀ ਸਿੱਖ ਮਿਸ਼ਨ ਦੇ ਇੰਚਾਰਜ ਸ. ਬ੍ਰਿਜਪਾਲ ਸਿੰਘ, ਸਾਬਕਾ ਮੀਤ ਸਕੱਤਰ ਸ. ਰਾਮ ਸਿੰਘ ਭਿੰਡਰ, ਐਸਡੀਓ ਸ. ਅਮਨਦੀਪ ਸਿੰਘ, ਕੇਂਦਰੀ ਗੁਰਦੁਆਰਾ ਬੋਰਡ ਜਮਸ਼ੇਦਪੁਰ ਦੇ ਪ੍ਰਧਾਨ ਸ. ਗੁਰਚਰਨ ਸਿੰਘ ਵਿਰਕ, ਮੀਤ ਪ੍ਰਧਾਨ ਸ. ਕੁਲਦੀਪ ਸਿੰਘ, ਜਨਰਲ ਸਕੱਤਰ ਸ. ਸੁਰਜੀਤ ਸਿੰਘ ਤੇ ਹੋਰ। (5 ਜੂਨ)

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਪ੍ਰਸ਼ਾਸਨਿਕ ਸੇਵਾਵਾਂ 'ਚ ਸਿੱਖ ਨੌਜੁਆਨਾਂ ਦੀ ਸ਼ਮੂਲੀਅਤ ਲਈ ਸ਼੍ਰੋਮਣੀ ਕਮੇਟੀ ਨੇ ਕੀਤਾ ਵਿਸ਼ੇਸ਼ ਉਪਰਾਲਾ

### ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਦੇ ਪਹਿਲੇ ਬੈਚ ਦੀ ਕੀਤੀ ਸ਼ੁਰੂਆਤ

### ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਲਈ ਚੁਣੇ ਵਿਦਿਆਰਥੀਆਂ ਦਾ ਸਾਰਾ ਖਰਚਾ ਚੁੱਕੇਗੀ ਸ਼੍ਰੋਮਣੀ ਕਮੇਟੀ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਸਿੱਖ ਨੌਜੁਆਨਾਂ ਨੂੰ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਕਰਵਾਉਣ ਲਈ ਖੋਲ੍ਹੇ ਗਏ 'ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ' ਦੇ ਪਹਿਲੇ ਬੈਚ ਵਾਸਤੇ ੧੧ ਵਿਦਿਆਰਥੀਆਂ ਦੀ ਚੋਣ ਕੀਤੀ ਗਈ ਹੈ। ਇਸ ਅਕੈਡਮੀ ਵਿਚ ਚੁਣੇ ਗਏ ਵਿਦਿਆਰਥੀਆਂ ਦੀਆਂ ਫੀਸਾਂ, ਰਿਹਾਇਸ਼ ਅਤੇ ਖਾਣੇ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾਵੇਗਾ। ਬੀਤੇ ਦਿਨਾਂ ਅੰਦਰ ਸ਼੍ਰੋਮਣੀ ਕਮੇਟੀ ਵੱਲੋਂ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਇਹ ਅਕੈਡਮੀ ਸਥਾਪਤ ਕਰਨ ਦਾ ਫੈਸਲਾ ਕੀਤਾ ਗਿਆ ਸੀ, ਜਿਸ ਤਹਿਤ ਹਰ ਸਾਲ ੨੫ ਗੁਰਸਿੱਖ ਵਿਦਿਆਰਥੀਆਂ ਨੂੰ ਆਈਏਐਸ, ਆਈਪੀਐਸ, ਆਈਐਫਐਸ ਅਤੇ ਪੀਪੀਐਸਸੀ ਆਦਿ ਦੀਆਂ ਮੁਕਾਬਲਾ ਪ੍ਰੀਖਿਆਵਾਂ ਵਾਸਤੇ ਤਿਆਰੀ ਕਰਵਾਈ ਜਾਵੇਗੀ। ਚੰਡੀਗੜ੍ਹ ਸਥਿਤ ਸ਼੍ਰੋਮਣੀ ਕਮੇਟੀ ਦੇ ਉੱਪ ਦਫ਼ਤਰ ਵਿਖੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਪਹਿਲੇ ਬੈਚ ਲਈ ਚੁਣੇ ੧੧ ਵਿਦਿਆਰਥੀਆਂ ਨੂੰ ਦਾਖਲਾ ਪੱਤਰ ਸੌਂਪੇ ਗਏ। ਇਸ ਮੌਕੇ ਐਡਵੋਕੇਟ ਧਾਮੀ ਨੇ ਕਿਹਾ ਕਿ ਪੰਜਾਬ ਦੀ ਨੌਜੁਆਨੀ ਦਾ ਵਿਦੇਸ਼ਾਂ 'ਚ ਜਾ ਕੇ ਪੜ੍ਹਨ ਦਾ ਰੁਝਾਨ ਬੇਹੱਦ ਚਿੰਤਾਜਨਕ ਹੈ, ਜਿਸ ਨਾਲ ਪੰਜਾਬ ਦੇ ਪ੍ਰਸ਼ਾਸਨਿਕ ਹਲਕਿਆਂ ਵਿਚ ਸਿੱਖ ਨੌਜੁਆਨਾਂ ਦਾ ਖਲਾਅ ਪੈਦਾ ਹੋ ਰਿਹਾ ਹੈ। ਇਹ ਸਭ ਲਈ ਸੋਚਣ ਦਾ ਵਿਸ਼ਾ ਹੈ, ਕਿਉਂਕਿ ਜੇਕਰ ਉੱਚ ਅਹੁਦਿਆਂ 'ਤੇ ਆਪਣੇ ਬੱਚੇ ਨਾ ਰਹੇ ਤਾਂ ਸੱਭਿਆਚਾਰਕ ਅਤੇ ਖਿੱਤੇ ਦੀ ਵਿਰਾਸਤ ਦੀ ਤਰਜ਼ਮਾਨੀ ਸਹੀ ਨਹੀਂ ਹੋ ਸਕੇਗੀ। ਇਸੇ ਨੂੰ ਲੈ ਕੇ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਸ਼ਾਸਨਿਕ ਸੇਵਾਵਾਂ ਦੀ ਤਿਆਰੀ ਵਾਸਤੇ ਅਕੈਡਮੀ ਖੋਲ੍ਹੀ ਗਈ ਹੈ, ਜਿਸ ਵਿਚ ਹਰ ਸਾਲ ੨੫ ਗੁਰਸਿੱਖ ਨੌਜੁਆਨਾਂ ਨੂੰ ਤਿਆਰੀ ਕਰਵਾਈ ਜਾਵੇਗੀ। ਉਨ੍ਹਾਂ ਦੱਸਿਆ ਕਿ ਪਹਿਲੇ ਬੈਚ ਲਈ ੧੧ ਵਿਦਿਆਰਥੀਆਂ ਦੀ ਚੋਣ ਕਰ ਲਈ ਗਈ ਹੈ ਅਤੇ ਬਾਕੀ ਰਹਿੰਦੇ ੧੪ ਵਾਸਤੇ ਮੁੜ ਪ੍ਰਕਿਰਿਆ ਆਰੰਭੀ ਜਾਵੇਗੀ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਪਾਸ ੩੫੦ ਵਿਦਿਆਰਥੀਆਂ ਦੀਆਂ ਅਰਜੀਆਂ ਆਈਆਂ ਸਨ, ਜਿਨ੍ਹਾਂ ਨੂੰ ਵੱਖ-ਵੱਖ ਪੜਾਵਾਂ 'ਚੋਂ ਜਾਂਚਣ ਪਰਖਣ ਬਾਅਦ ੧੧ ਵਿਦਿਆਰਥੀ ਚੁਣੇ ਗਏ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਚੋਣ ਬਿਲਕੁਲ ਪਾਰਦਰਸ਼ੀ ਢੰਗ ਨਾਲ ਮੈਰਿਟ ਦੇ ਅਧਾਰ 'ਤੇ ਕੀਤੀ ਗਈ ਹੈ। ਚੁਣੇ ਗਏ ਬੱਚਿਆਂ ਵਿਚ ਇਕ ਲੜਕੀ ਭੋਪਾਲ ਅਤੇ ਦੋ ਲੜਕੀਆਂ ਜੰਮੂ ਕਸ਼ਮੀਰ ਤੋਂ ਹਨ, ਜਦਕਿ ਬਾਕੀ

ਪੰਜਾਬ ਨਾਲ ਸਬੰਧਤ ਹਨ। ਉਨ੍ਹਾਂ ਦੱਸਿਆ ਕਿ ਫਿਲਹਾਲ ਸ਼੍ਰੋਮਣੀ ਕਮੇਟੀ ਦੀ ਅਕੈਡਮੀ ਵੱਲੋਂ ਚੰਡੀਗੜ੍ਹ ਦੇ ਇਕ ਅਹਿਮ ਕੋਚਿੰਗ ਸੈਂਟਰ ਨਾਲ ਸਮਝੌਤਾ ਸਹੀਬੱਧ ਕੀਤਾ ਗਿਆ ਹੈ, ਜਿੱਥੇ ਬੱਚਿਆਂ ਨੂੰ ਕੋਚਿੰਗ ਦਿੱਤੀ ਜਾਵੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਇਨ੍ਹਾਂ ਵਿੱਚੋਂ ਜਿਹੜੇ ਵਿਦਿਆਰਥੀ ਅੱਗੇ ਪੜ੍ਹਨਾ ਚਾਹੁਣਗੇ ਉਸ ਦਾ ਪ੍ਰਬੰਧ ਵੀ ਸ਼੍ਰੋਮਣੀ ਕਮੇਟੀ ਕਰੇਗੀ। ਐਡਵੋਕੇਟ ਧਾਮੀ ਨੇ ਇਸ ਕਾਰਜ ਲਈ ਸਹਿਯੋਗ ਕਰਨ ਵਾਲੀਆਂ ਸੰਸਥਾਵਾਂ ਅਤੇ ਦੇਸ਼ ਵਿਦੇਸ਼ ਦੀਆਂ ਸੰਗਤਾਂ ਦਾ ਧੰਨਵਾਦ ਵੀ ਕੀਤਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਇਸ ਕਾਰਜ ਨੂੰ ਹੋਰ ਵਿਸਥਾਰ ਦੇਣਾ ਚਾਹੁੰਦੀ ਹੈ ਅਤੇ ਖੁਸ਼ੀ ਦੀ ਗੱਲ ਹੈ ਕਿ ਬਹੁਤ ਸਾਰੀਆਂ ਦੇਸ਼ ਵਿਦੇਸ਼ ਦੀਆਂ ਸੰਗਤਾਂ ਅਤੇ ਸੰਸਥਾਵਾਂ ਸਹਿਯੋਗ ਲਈ ਅੱਗੇ ਆ ਰਹੀਆਂ ਹਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਚੋਣ ਕਮੇਟੀ ਦੇ ਮੈਂਬਰ ਡਾ. ਕੇਹਰ ਸਿੰਘ, ਪ੍ਰੋ. ਬ੍ਰਿਜਪਾਲ ਸਿੰਘ, ਸ. ਕਾਹਨ ਸਿੰਘ ਪੰਨੂ, ਪ੍ਰੋ. ਅਜੈਬ ਸਿੰਘ ਬਰਾੜ, ਡਾ. ਮਦਨਜੀਤ ਕੌਰ ਸਹੋਤਾ, ਡਾ. ਅਮਰਜੀਤ ਸਿੰਘ, ਸਕੱਤਰ ਸ. ਸੁਖਮਿੰਦਰ ਸਿੰਘ ਆਦਿ ਹਾਜ਼ਰ ਸਨ।੯ ਮਈ

# ਸ੍ਰੀ ਦਰਬਾਰ ਸਾਹਿਬ ਦੇ ਰਸਤੇ 'ਤੇ ਹੋਏ ਧਮਾਕਿਆਂ ਦੀ ਡੂੰਘਾਈ ਨਾਲ ਜਾਂਚ ਕਰਕੇ ਸੱਚ ਸਾਹਮਣੇ ਲਿਆਵੇ ਪੁਲਿਸ ਪ੍ਰਸ਼ਾਸ਼ਨ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ੍ਰੀ ਅੰਮ੍ਰਿਤਸਰ ਅੰਦਰ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਆਉਂਦੇ ਵਿਰਾਸਤੀ ਮਾਰਗ ਉੱਤੇ ਹੋਏ ਦੋ ਧਮਾਕਿਆਂ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਹੈ ਕਿ ਪੰਜਾਬ ਸਰਕਾਰ ਅਤੇ ਪੁਲਿਸ ਪ੍ਰਸ਼ਾਸ਼ਨ ਇਸ ਮਾਮਲੇ ਦੀ ਸੰਜੀਦਗੀ ਨਾਲ ਮੁਕੰਮਲ ਜਾਂਚ ਕਰਕੇ ਸੱਚ ਸਾਹਮਣੇ ਲਿਆਵੇ, ਤਾਂ ਜੋ ਸ਼ਰਧਾਲੂ ਭੈ ਮੁਕਤ ਹੋ ਕੇ ਸ਼ਰਧਾ ਪ੍ਰਗਟਾਅ ਸਕਣ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਿੱਖਾਂ ਦਾ ਕੇਂਦਰੀ ਅਸਥਾਨ ਹੈ, ਜਿੱਥੇ ਇਕ ਪਾਸੇ ਵੱਡੀ ਗਿਣਤੀ ਵਿੱਚ ਸਿੱਖ ਸੰਗਤ ਨਤਮਸਤਕ ਹੋਣ ਆਉਂਦੀ ਹੈ, ਉੱਥੇ ਹੀ ਦੇਸ਼ ਦੁਨੀਆ ਤੋਂ ਵੱਖ-ਵੱਖ ਧਰਮਾਂ, ਫਿਰਕਿਆਂ ਅਤੇ ਵਰਗਾਂ ਦੇ ਲੋਕ ਵੀ ਇੱਥੇ ਪੁੱਜਦੇ ਹਨ। ਉਨ੍ਹਾਂ ਕਿਹਾ ਕਿ ਦੋ ਦਿਨਾਂ ਅੰਦਰ ਵਾਪਰੀਆਂ ਧਮਾਕੇ ਦੀਆਂ ਘਟਨਾਵਾਂ ਨਾਲ ਦੇਸ਼ ਦੁਨੀਆ ਤੋਂ ਅੰਮ੍ਰਿਤਸਰ ਪੁੱਜਦੇ ਲੋਕਾਂ ਅਤੇ ਸੰਗਤ ਦੇ ਮਨਾਂ ਅੰਦਰ ਕਈ ਤਰ੍ਹਾਂ ਦੇ ਸ਼ੰਕੇ ਅਤੇ ਸਵਾਲਾਂ ਦੇ ਨਾਲ-ਨਾਲ ਡਰ ਭੈਅ ਵੀ ਪੈਦਾ ਹੋਇਆ ਹੈ, ਜਿਸ ਬਾਰੇ ਪੰਜਾਬ ਸਰਕਾਰ ਨੂੰ ਸਥਿਤੀ ਸਪੱਸ਼ਟ ਕਰਨੀ ਚਾਹੀਦੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸੂਬਾ ਸਰਕਾਰ ਨੂੰ ਇਨ੍ਹਾਂ ਘਟਨਾਵਾਂ ਦਾ ਪਰਦਾਫਾਸ਼ ਕਰਕੇ ਸੰਗਤ ਅਤੇ ਅੰਮ੍ਰਿਤਸਰ ਪੁੱਜਦੇ ਲੋਕਾਂ ਨੂੰ ਭੈਅ ਮੁਕਤ ਕਰਕੇ ਆਉਣ ਲਈ ਮਾਹੌਲ ਦੇਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਰਕਾਰ ਅਤੇ ਪੁਲਿਸ ਪ੍ਰਸ਼ਾਸ਼ਨ ਨੂੰ ਲੋੜ ਪੈਣ ਉੱਤੇ ਕਿਸੇ ਵੀ ਤਰ੍ਹਾਂ ਦਾ ਸਹਿਯੋਗ ਕਰਨ ਨੂੰ ਤਿਆਰ ਹੈ। ਉਨ੍ਹਾਂ ਕਿਹਾ ਕਿ ਭਾਵੇਂ ਕਿ ਪੁਲਿਸ ਪ੍ਰਸ਼ਾਸ਼ਨ ਇਨ੍ਹਾਂ ਘਟਨਾਵਾਂ ਦੀ ਪਹਿਲਾਂ ਹੀ ਜਾਂਚ ਕਰ ਰਿਹਾ ਹੈ ਪਰ ਘਟਨਾਵਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਆਉਂਦੇ ਰਸਤੇ ਨਾਲ ਜੁੜੀਆਂ ਹੋਣ ਕਰਕੇ ਡੂੰਘਾਈ ਨਾਲ ਜਾਂਚ ਹੋਣੀ ਅਤਿ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਸਬੰਧੀ ਮੀਡੀਆ ਵਿੱਚ ਪ੍ਰਕਾਸ਼ਿਤ ਖਬਰਾਂ ਕਰਕੇ ਵੀ ਸੰਗਤ ਅਤੇ ਲੋਕਾਂ ਦੇ ਮਨਾਂ ਵਿੱਚ ਸ਼ੰਕੇ ਪੈਦਾ ਹੋਏ ਹਨ, ਇਸ ਲਈ ਸਰਕਾਰ ਨੂੰ ਜਲਦ ਹੀ ਜਾਂਚ ਮੁਕੰਮਲ ਕਰਕੇ ਸੱਚ ਸਾਹਮਣੇ ਲਿਆਉਣਾ ਚਾਹੀਦਾ ਹੈ।੮ ਮਈ

# ਸ੍ਰੀ ਦਰਬਾਰ ਸਾਹਿਬ ਨਜ਼ਦੀਕ ਧਮਾਕੇ ਦੀਆਂ ਘਟਨਾਵਾਂ ਸਰਕਾਰ ਦੀ ਨਾਕਾਮੀ ਦਾ ਨਤੀਜਾ- ਐਡਵੋਕੇਟ ਧਾਮੀ

## ਕਿਹਾ: ਜੇਕਰ ਪਹਿਲੀਆਂ ਘਟਨਾਵਾਂ ਦੀ ਗਹਿਰੀ ਜਾਂਚ ਕੀਤੀ ਹੁੰਦੀ ਤਾਂ ਤਾਜ਼ਾ ਘਟਨਾ ਨਾ ਵਾਪਰਦੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੋਸ਼ੀਆਂ ਨੂੰ ਪਛਾਣਨ ਤੇ ਫੜਨ ਲਈ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ ਦੀ ਕੀਤੀ ਸ਼ਲਾਘਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਗਲਿਆਰਾ ਪਾਰਕ ਵਿਖੇ ਲੰਘੀ ਰਾਤ ਹੋਏ ਧਮਾਕੇ ਦੀ ਕਰੜੀ ਨਿੰਦਾ ਕਰਦਿਆਂ ਇਸ ਨੂੰ ਪੰਜਾਬ ਸਰਕਾਰ ਦੀ ਨਾਕਾਮੀ ਕਰਾਰ ਦਿੱਤਾ ਹੈ। ਘਟਨਾ ਮਗਰੋਂ ਇਥੇ ਪੁੱਜੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਜਿਥੇ ਹਾਲਾਤਾਂ ਦਾ ਜਾਇਜ਼ਾ ਲਿਆ, ਉਥੇ ਹੀ ਮੀਡੀਆ ਨਾਲ ਗੱਲ ਕਰਦਿਆਂ ਕਿਹਾ ਕਿ ਜੇਕਰ ਲੰਘੇ ਦਿਨੀਂ ਵਿਰਾਸਤੀ ਮਾਰਗ 'ਤੇ ਹੋਏ ਦੋ ਧਮਾਕਿਆਂ ਨੂੰ ਸਰਕਾਰ ਨੇ ਸੰਜੀਦਗੀ ਨਾਲ ਲੈ ਕੇ ਗਹਿਰੀ ਜਾਂਚ ਕੀਤੀ ਹੁੰਦੀ ਤਾਂ ਇਹ ਤਾਜ਼ਾ ਘਟਨਾ ਨਾ ਵਾਪਰਦੀ।

ਐਡਵੋਕੇਟ ਧਾਮੀ ਨੇ ਘਟਨਾ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਬੀਤੀ ਰਾਤ ਕਰੀਬ ੧੨:੧੦ ਵਜੇ ਜ਼ੋਰਦਾਰ ਧਮਾਕੇ ਦੀ ਅਵਾਜ਼ ਮਗਰੋਂ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਤੁਰੰਤ ਹਰਕਤ ਵਿਚ ਆਏ ਅਤੇ ਘਟਨਾ ਨੂੰ ਅੰਜ਼ਾਮ ਦੇਣ ਵਾਲਿਆਂ ਦੀ ਸੀਸੀਟੀਵੀ ਕੈਮਰਿਆਂ ਰਾਹੀਂ ਪਛਾਣ ਕਰਨ ਤੋਂ ਲੈ ਕੇ ਉਨ੍ਹਾਂ ਨੂੰ ਫੜ੍ਹ ਕੇ ਪੁਲਿਸ ਹਵਾਲੇ ਕਰਨ ਤੱਕ ਦੀ ਜ਼ੁੰਮੇਵਾਰੀ ਨਿਭਾਈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੁਲਾਜ਼ਮਾਂ ਨੇ ਬਾਰੀਕੀ ਨਾਲ ਸੀਸੀਟੀਵੀ ਕੈਮਰੇ ਖੰਗਾਲ ਕੇ ਕਰੀਬ ੪:੧੫ ਵਜੇ ਦੋਸ਼ੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਸਰਾਂ ਦੇ ਵਰਾਂਡੇ ਵਿੱਚੋਂ ਫੜਿਆ ਅਤੇ ਪੁਲਿਸ ਨੂੰ ਸੌਂਪਿਆ। ਉਸ ਦੇ ਨਾਲ ਦੋ ਹੋਰ ਸ਼ੱਕੀ ਵਿਅਕਤੀਆਂ ਨੂੰ ਵੀ ਫੜ੍ਹ ਕੇ ਪੁਲਿਸ ਪ੍ਰਸ਼ਾਸਨ ਨੂੰ ਸੌਂਪਿਆ ਗਿਆ। ਐਡਵੋਕੇਟ ਧਾਮੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਇਸ ਘਟਨਾ ਤੋਂ ਬਾਅਦ ਲਗਾਤਾਰ ਪੇਸ਼ੇਵਰਾਨਾ ਪਹੁੰਚ ਤਹਿਤ ਅੱਗੇ ਵਧੇ ਅਤੇ ਕਾਮਯਾਬੀ ਹਾਸਲ ਕੀਤੀ। ਉਨ੍ਹਾਂ ਦੱਸਿਆ ਕਿ ਜਾਂਚ ਦੌਰਾਨ ਅੰਮ੍ਰਿਤਸਰ ਦੇ ਪੁਲਿਸ ਕਮਿਸ਼ਨਰ ਅਤੇ ਡਿਪਟੀ ਪੁਲਿਸ ਕਮਿਸ਼ਨਰ ਸਮੇਤ ਪੁਲਿਸ ਦੇ ਹੋਰ ਉੱਚ ਅਧਿਕਾਰੀ ਵੀ ਪੁੱਜੇ ਹੋਏ ਸਨ, ਜਿਨ੍ਹਾਂ ਨੇ ਸਹਿਯੋਗ ਨਾਲ ਲੋੜੀਂਦੀ ਕਾਰਵਾਈ ਕੀਤੀ। ਐਡਵੋਕੇਟ ਧਾਮੀ ਨੇ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ ਵੱਲੋਂ ਜ਼ੁੰਮੇਵਾਰੀ ਨਾਲ ਕੀਤੀ ਡਿਊਟੀ ਦੀ ਸ਼ਲਾਘਾ ਵੀ ਕੀਤੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਹ ਬੇਹੱਦ ਚਿੰਤਾਜਨਕ ਗੱਲ ਹੈ ਕਿ ਪੰਜਾਬ ਦੇ ਹਾਲਾਤ ਖਰਾਬ ਕਰਨ ਦੀਆਂ ਕਾਰਵਾਈਆਂ ਹੋ ਰਹੀਆਂ ਹਨ। ਉਨ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਨਜ਼ਦੀਕ ਅਜਿਹੀਆਂ ਘਟਨਾਵਾਂ ਨੂੰ ਕਿਸੇ ਡੂੰਘੀ ਸਾਜ਼ਿਸ਼ ਦਾ ਹਿੱਸਾ ਹੋਣ ਦਾ ਵੀ ਖਦਸ਼ਾ ਪ੍ਰਗਟਾਇਆ। ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰ ਇਸ 'ਤੇ ਗਹਿਰਾ ਚਿੰਤਨ ਕਰੇ ਅਤੇ ਆਪਣੀ ਬਣਦੀ ਜ਼ੁੰਮੇਵਾਰੀ ਨਿਭਾਵੇ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਬਿਨਾ ਡਰ ਭੈਅ ਦੇ ਨਤਮਸਤਕ ਹੋਣ ਲਈ ਆਉਣ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਭਾਵੇਂ ਪਹਿਲਾਂ ਹੀ ਵੱਡੀ ਗਿਣਤੀ ਵਿਚ ਸੀਸੀਟੀਵੀ ਕੈਮਰੇ ਲੱਗੇ ਹੋਏ ਹਨ, ਪਰੰਤੂ ਹੁਣ ਇਨ੍ਹਾਂ ਦਾ ਹੋਰ ਵਿਸਥਾਰ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਗਲਿਆਰੇ ਵਾਲੇ ਪਾਸੇ ਢੁੱਕਵੀਂ ਥਾਵਾਂ ਦੇ ਨਾਲ-ਨਾਲ ਗੁਰਦੁਆਰਾ

ਸੰਤੋਖਸਰ ਸਾਹਿਬ ਤੋਂ ਲੈ ਕੇ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਤੱਕ ਕੈਮਰੇ ਲਗਾਏ ਜਾਣਗੇ। ਇਸ ਦੇ ਨਾਲ ਹੀ ਸਕੈਨਰ ਲਗਾਉਣ ਦਾ ਵੀ ਵਿਚਾਰ ਕੀਤਾ ਜਾਵੇਗਾ। ਉਨ੍ਹਾਂ ਸਰਕਾਰ ਨੂੰ ਵਿਰਾਸਤੀ ਮਾਰਗ ਅਤੇ ਗਲਿਆਰੇ ਦੇ ਵਿਕਾਸ ਅਤੇ ਰੱਖ-ਰਖਾਵ ਵੱਲ ਵਿਸ਼ੇਸ਼ ਤਵਜੋਂ ਦੇਣ ਲਈ ਕਿਹਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਹਰਭਜਨ ਸਿੰਘ ਵਕਤਾ ਸਮੇਤ ਹੋਰ ਮੌਜੂਦ ਸਨ।

# ਸਰਹਿੰਦ ਫ਼ਤਹਿ ਦਿਵਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਚੱਪੜਚਿੜੀ ਤੋਂ ਸ੍ਰੀ ਫ਼ਤਹਿਗੜ੍ਹ ਸਾਹਿਬ ਤੱਕ ਸਜਾਇਆ ਗਿਆ ਫ਼ਤਹਿ ਮਾਰਚ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ ਤੇ ਜਥੇਬੰਦੀਆਂ ਦੇ ਮੁਖੀਆਂ ਨੇ ਕੀਤੀ ਸ਼ਮੂਲੀਅਤ

ਮੋਹਾਲੀ/ਸ੍ਰੀ ਫ਼ਤਹਿਗੜ੍ਹ ਸਾਹਿਬ- ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਕੀਤੀ ਗਈ ਸਰਹਿੰਦ ਫ਼ਤਹਿ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਹੰਗ ਸਿੰਘ ਜਥੇਬੰਦੀਆਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਗੁਰਦੁਆਰਾ ਫ਼ਤਹਿ-ਏ-ਜੰਗ ਸਾਹਿਬ ਚੱਪੜਚਿੜੀ ਤੋਂ ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਤਕ ਫ਼ਤਹਿ ਮਾਰਚ ਸਜਾਇਆ ਗਿਆ। ਸਰਹਿੰਦ ਫ਼ਤਹਿ ਦਾ ਇਤਿਹਾਸ ਸਿੱਖ ਕੌਮ ਲਈ ਬੇਹੱਦ ਅਹਿਮ ਹੈ, ਜਿਸ ਦੇ ਮੱਦੇਨਜ਼ਰ ਹਰ ਸਾਲ ਸਮਾਗਮ ਕੀਤੇ ਜਾਂਦੇ ਹਨ। ਇਸੇ ਸਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ ਵਿਚ ਸਜਾਏ ਗਏ ਫ਼ਤਹਿ ਮਾਰਚ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਸੀਨੀਅਰ ਅਕਾਲੀ ਆਗੂ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ, ਨਿਹੰਗ ਸਿੰਘ ਜਥੇਬੰਦੀਆਂ, ਧਾਰਮਿਕ ਸਭਾ ਸੁਸਾਇਟੀਆਂ, ਬੈਂਡ ਤੇ ਗੱਤਕਾ ਪਾਰਟੀਆਂ ਨੇ ਖ਼ਾਲਸਾਈ ਜਾਹੋ-ਜਲਾਲ ਨਾਲ ਸ਼ਮੂਲੀਅਤ ਕੀਤੀ। ਆਰੰਭਤਾ ਮੌਕੇ ਪੰਜ ਪਿਆਰਿਆਂ ਅਤੇ ਨਿਸ਼ਾਨਚੀ ਸਿੰਘਾਂ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਤੇ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਨੇ ਸਿਰੋਪਾਓ ਦੇ ਕੇ ਨਿਵਾਜਿਆ।

ਫ਼ਤਹਿ ਮਾਰਚ ਦੀ ਆਰੰਭਤਾ ਤੋਂ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸਜੇ ਧਾਰਮਿਕ ਦੀਵਾਨ ਵਿਚ ਰਾਗੀ, ਢਾਡੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਤੇ ਸਿੱਖ ਕੌਮ ਦੇ ਸ਼ਾਨਾਮੱਤੇ ਇਤਿਹਾਸ ਨਾਲ ਜੋੜਿਆ। ਇਸ ਮੌਕੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਥਾਪੜਾ ਲੈ ਕੇ ਜ਼ੁਲਮ ਦਾ ਖਾਤਮਾ ਕਰਨ ਤੁਰੇ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਅਸਥਾਨ 'ਤੇ ਜ਼ਾਲਮ ਹਕੂਮਤ 'ਤੇ ਫ਼ਤਹਿ ਹਾਸਲ ਕੀਤੀ। ਇਹ ਸਿੱਖ ਇਤਿਹਾਸ ਦਾ ਸੁਨਹਿਰੀ ਪੰਨ੍ਹਾ ਹੈ, ਜੋ ਭਵਿੱਖ ਦੀਆਂ ਪੀੜ੍ਹੀਆਂ ਲਈ ਸਦਾ ਪ੍ਰੇਰਨਾ ਬਣਿਆ ਰਹੇਗਾ। ਉਨ੍ਹਾਂ ਆਖਿਆ ਕਿ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਰਹਿੰਦ ਫ਼ਤਹਿ ਦੇ ਇਤਿਹਾਸ ਤੋਂ ਸੰਗਤਾਂ ਅਤੇ ਖਾਸਕਰ ਨੌਜੁਆਨੀ ਨੂੰ ਸੇਧ ਲੈਣੀ ਚਾਹੀਦੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਫ਼ਤਹਿ ਮਾਰਚ ਵਿਚ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਤੇ ਸੰਗਤਾਂ

ਦਾ ਧੰਨਵਾਦ ਵੀ ਕੀਤਾ। ਇਸ ਮੌਕੇ ਸੀਨੀਅਰ ਅਕਾਲੀ ਆਗੂ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਨੇ ਸੰਬੋਧਨ ਕਰਦਿਆਂ ਕਿਹਾ ਕਿ ਸਿੱਖ ਯੋਧਿਆਂ ਵੱਲੋਂ ਇਸ ਧਰਤੀ 'ਤੇ ਸਿਰਜੇ ਇਤਿਹਾਸ 'ਤੇ ਸਿੱਖ ਕੌਮ ਨੂੰ ਸਦਾ ਮਾਣ ਰਹੇਗਾ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਸਰਹਿੰਦ ਫ਼ਤਹਿ ਦੀ ਯਾਦ ਵਿਚ ਹਰ ਸਾਲ ਕੀਤੇ ਜਾਂਦੇ ਸਮਾਗਮਾਂ ਲਈ ਧੰਨਵਾਦ ਕੀਤਾ।

ਇਸੇ ਦੌਰਾਨ ਚਪੜਚਿੜੀ ਤੋਂ ਸ੍ਰੀ ਫ਼ਤਹਿਗੜ੍ਹ ਸਾਹਿਬ ਤਕ ਸੰਗਤਾਂ ਵੱਲੋਂ ਫ਼ਤਹਿ ਮਾਰਚ ਦਾ ਭਰਵਾਂ ਸਵਾਗਤ ਕੀਤਾ ਗਿਆ ਅਤੇ ਵੱਖ-ਵੱਖ ਪਕਵਾਨਾਂ ਦੇ ਲੰਗਰ ਅਤੇ ਠੰਡੇ ਮਿੱਠੇ ਜਲ ਦੀਆਂ ਛਬੀਲਾਂ ਲਗਾਈਆਂ ਗਈਆਂ। ਫ਼ਤਹਿ ਮਾਰਚ ਦੀ ਸਮਾਪਤੀ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਇਤਿਹਾਸਕ ਥੇਹ 'ਤੇ ਲੱਗੇ ਫ਼ਤਹਿ ਦੇ ਪ੍ਰਤੀਕ ਨਿਸ਼ਾਨ ਸਾਹਿਬ ਨੂੰ ਸਲਾਮੀ ਦੇ ਕੇ ਅਰਦਾਸ ਉਪਰੰਤ ਕੀਤੀ ਗਈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਜਥੇਦਾਰ ਸਤਨਾਮ ਸਿੰਘ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਬੀਬੀ ਪਰਮਜੀਤ ਕੌਰ ਲਾਂਡਰਾਂ, ਵਧੀਕ ਸਕੱਤਰ ਸਿਮਰਜੀਤ ਸਿੰਘ, ਸਾਬਕਾ ਸਕੱਤਰ ਸ. ਅਵਤਾਰ ਸਿੰਘ ਸੈਂਪਲਾ, ਜਰਨਲ ਪ੍ਰਬੰਧਕ ਸ. ਭਗਵੰਤ ਸਿੰਘ ਧੰਗੇੜਾ, ਗੁਰਦੁਆਰਾ ਸ੍ਰੀ ਫ਼ਤਹਿਗੜ੍ਹ ਸਾਹਿਬ ਦੇ ਮੈਨੇਜਰ ਸ. ਗੁਰਦੀਪ ਸਿੰਘ ਕੰਗ, ਗੁਰਦੁਆਰਾ ਸ੍ਰੀ ਅੰਬ ਸਾਹਿਬ ਮੁਹਾਲੀ ਦੇ ਮੈਨੇਜਰ ਸ. ਰਾਜਿੰਦਰ ਸਿੰਘ ਟੌਹੜਾ, ਸ ਨਰਿੰਦਰਜੀਤ ਸਿੰਘ, ਸ. ਮਨਜੀਤ ਸਿੰਘ ਠੇਕੇਦਾਰ, ਕਥਾਵਾਚਕ ਗਿਆਨੀ ਅਜਮੇਰ ਸਿੰਘ, ਹੈੱਡ ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ। ੧੨ ਮਈ

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਗੱਦੀ ਦਿਵਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਮਾਗਮ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਬਾਬਾ ਅਟੱਲ ਰਾਇ ਸਾਹਿਬ ਵਿਖੇ ਸਜੇ ਜਲੌ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਤਾਗੱਦੀ ਦਿਵਸ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਦੌਰਾਨ ਵੱਡੀ ਗਿਣਤੀ ਸੰਗਤ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਪ੍ਰਗਟਾਈ ਅਤੇ ਗੁਰਬਾਣੀ ਕੀਰਤਨ ਦਾ ਅਨੰਦ ਮਾਣਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਸਜਾਏ ਗਏ ਜਲੌ ਵੀ ਸੰਗਤ ਲਈ ਖਿੱਚ ਦਾ ਕੇਂਦਰ ਬਣੇ।

ਛੇਵੇਂ ਪਾਤਸ਼ਾਹ ਜੀ ਦੇ ਗੁਰਤਾਗੱਦੀ ਦਿਹਾੜੇ ਦੇ ਸਬੰਧ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ, ਜਿਸ ਮਗਰੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸੰਗਤ ਨੂੰ ਹੁਕਮਨਾਮਾ ਸਰਵਣ ਕਰਵਾਇਆ। ਸਮਾਗਮ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨੂੰ ਛੇਵੇਂ ਪਾਤਸ਼ਾਹ ਦੇ ਗੁਰਤਾਗੱਦੀ ਦਿਵਸ ਦੀ ਵਧਾਈ ਦਿੰਦਿਆਂ ਕਿਹਾ ਕਿ ਛੇਵੇਂ ਪਾਤਸ਼ਾਹ

ਨੇ ਜ਼ਾਲਮ ਹਕੂਮਤ ਵਿਰੁੱਧ ਚਾਰ ਜੰਗਾਂ ਜਿੱਤੀਆਂ ਅਤੇ ਸੰਸਾਰ ਦੇ ਲੋਕਾਂ ਨੂੰ ਦੱਸਿਆ ਕਿ ਹੱਕ ਸੱਚ ਲਈ ਮਜ਼ਬੂਤ ਹਕੂਮਤ ਨੂੰ ਵੀ ਮਾਤ ਦਿੱਤੀ ਜਾ ਸਕਦੀ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਵੱਲੋਂ ਦਰਸਾਏ ਮਾਰਗ 'ਤੇ ਚੱਲ ਕੇ ਜੀਵਨ ਜਿਊਣਾ ਹਰ ਸਿੱਖ ਦਾ ਫ਼ਰਜ਼ ਹੈ, ਇਸ ਲਈ ਹਰ ਸਿੱਖ ਗੁਰਮਤਿ ਦੀ ਰਹਿਣੀ ਦਾ ਧਾਰਨੀ ਬਣੇ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਗੱਦੀ ਦਿਵਸ ਮੌਕੇ ਸੰਗਤ ਨੂੰ ਵਧਾਈ ਦਿੰਦਿਆਂ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਣਾ ਕੀਤੀ।

ਗੁਰਤਾਗੱਦੀ ਦਿਵਸ ਸਬੰਧੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਏ ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਸ. ਹਰਪਾਲ ਸਿੰਘ ਜੱਲਾ, ਸ. ਗੁਰਬਖ਼ਸ਼ ਸਿੰਘ ਖਾਲਸਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਮੀਤ ਸਿੰਘ ਬੁੱਟਰ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਜਸਵਿੰਦਰ ਸਿੰਘ ਜੱਸੀ, ਸ. ਪਰਮਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਸੁਖਰਾਜ ਸਿੰਘ, ਇੰਚਾਰਜ ਸ. ਹਰਭਿੰਦਰ ਸਿੰਘ ਸਿੱਖ ਮਿਸ਼ਨ ਜੰਮੂ ਤੇ ਹੋਰ ਮੌਜੂਦ ਸਨ।

੧੩ ਮਈ

# ਕੇਂਦਰੀ ਸਿੱਖ ਅਜਾਇਬ ਘਰ 'ਚ ਲਗਾਈਆਂ ਜਥੇਦਾਰ ਦਲੀਪ ਸਿੰਘ ਤਲਵੰਡੀ ਤੇ ਸ਼ਹੀਦ ਭਾਈ ਅਮਰਜੀਤ ਸਿੰਘ ਖੇਮਕਰਨ ਦੀਆਂ ਤਸਵੀਰਾਂ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ 'ਚ ਦੋ ਸ਼ਖ਼ਸੀਅਤਾਂ ਜਥੇਦਾਰ ਦਲੀਪ ਸਿੰਘ ਤਲਵੰਡੀ ਤੇ ਭਾਈ ਅਮਰਜੀਤ ਸਿੰਘ ਖੇਮਕਰਨ ਦੀਆਂ ਤਸਵੀਰਾਂ ਲਗਾਈਆਂ ਗਈਆਂ। ਜਥੇਦਾਰ ਦਲੀਪ ਸਿੰਘ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਰਹੇ ਹਨ, ਜਦਕਿ ਭਾਈ ਅਮਰਜੀਤ ਸਿੰਘ ਖੇਮਕਰਨ ੧੯੮੪ 'ਚ ਸ੍ਰੀ ਦਰਬਾਰ ਸਾਹਿਬ ਵਿਖੇ ਹੋਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਹਨ। ਇਨ੍ਹਾਂ ਦੋਹਾਂ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਲਗਾਉਣ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕਿਹਾ ਕਿ ਕੇਂਦਰੀ ਸਿੱਖ ਅਜਾਇਬ ਘਰ ਸਿੱਖ ਇਤਿਹਾਸ ਅਤੇ ਵਿਰਾਸਤ ਦਾ ਅਹਿਮ ਸੋਮਾ ਹੈ ਅਤੇ ਇਥੇ ਕੌਮ ਲਈ ਘਾਲਣਾ ਘਾਲਣ ਵਾਲਿਆਂ ਦੀਆਂ ਤਸਵੀਰਾਂ ਸੁਸ਼ੋਭਿਤ ਕਰਕੇ ਕੌਮੀ ਸਨਮਾਨ ਦਿੱਤਾ ਜਾਂਦਾ ਹੈ। ਉਨ੍ਹਾਂ ਕਿਹਾ ਕਿ ਜਥੇਦਾਰ ਦਲੀਪ ਸਿੰਘ ਤਲਵੰਡੀ ਨੇ ਲੰਮਾਂ ਸਮਾਂ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਵਜੋਂ ਸੇਵਾਵਾਂ ਨਿਭਾਈਆਂ। ਭਾਈ ਗਰੇਵਾਲ ਨੇ ਕਿਹਾ ਕਿ ਜਥੇਦਾਰ ਦਲੀਪ ਸਿੰਘ ਨੇ ਜੈਤੋ ਦੇ ਮੋਰਚੇ ਅਤੇ ਪੰਜਾਬੀ ਸੂਬਾ ਮੋਰਚਾ ਵਿਚ ਸਰਗਰਮ ਭੂਮਿਕਾ ਨਿਭਾਈ। ਜਥੇਦਾਰ ਦਲੀਪ ਸਿੰਘ ਨੇ ੧੯੫੫

ਵਿਚ ਮਾਸਟਰ ਤਾਰਾ ਸਿੰਘ ਨਾਲ ਮਰਨ ਵਰਤ ਰੱਖਿਆ ਅਤੇ ਸਿੰਘਾਂ ਦੇ ਜਥੇ ਲੈ ਕੇ ਦਿੱਲੀ ਜਾ ਕੇ ਗ੍ਰਿਫ਼ਤਾਰੀ ਦਿੱਤੀ ਸੀ। ਉਨ੍ਹਾਂ ਕਿਹਾ ਕਿ ਇਨ੍ਹਾਂ ਗਤੀਵਿਧੀਆਂ ਕਾਰਨ ਕਾਂਗਰਸ ਸਰਕਾਰ ਨੇ ਜਥੇਦਾਰ ਦਲੀਪ ਸਿੰਘ ਦੇ ਘਰ ਦੀ ਕੁਰਕੀ ਵੀ ਕਰ ਦਿੱਤੀ ਸੀ। ਭਾਈ ਗਰੇਵਾਲ ਨੇ ਕਿਹਾ ਕਿ ਇਸੇ ਤਰ੍ਹਾਂ ਸ਼ਹੀਦ ਭਾਈ ਅਮਰਜੀਤ ਸਿੰਘ ਖੇਮਕਰਨ ਦਾ ਯੋਗਦਾਨ ਵੀ ਮਿਸਾਲੀ ਹੈ। ਉਨ੍ਹਾਂ ਨੇ ੧੯੮੪ ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਦੌਰਾਨ ੬ ਜੂਨ ੧੯੮੪ ਨੂੰ ਭਾਰਤੀ ਫ਼ੌਜਾਂ ਦਾ ਮੁਕਾਬਲਾ ਕਰਦਿਆਂ ਸ਼ਹੀਦੀ ਪ੍ਰਾਪਤ ਕੀਤੀ ਸੀ। ਉਨ੍ਹਾਂ ਕਿਹਾ ਕਿ ਸਿੱਖ ਕੌਮ ਪੰਥਕ ਯੋਗਦਾਨ ਦੇਣ ਵਾਲੀਆਂ ਸ਼ਖ਼ਸੀਅਤਾਂ ਨੂੰ ਹਮੇਸ਼ਾ ਯਾਦ ਰੱਖਦੀ ਹੈ।

ਸਮਾਗਮ ਦੌਰਾਨ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਤੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਮੌਕੇ ਜਥੇਦਾਰ ਦਲੀਪ ਸਿੰਘ ਤੇ ਸ਼ਹੀਦ ਭਾਈ ਅਮਰਜੀਤ ਸਿੰਘ ਖੇਮਕਰਨ ਦੇ ਪਰਿਵਾਰਕ ਮੈਂਬਰ ਅਤੇ ਪੁੱਜੀਆਂ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਗੁਰਬਖ਼ਸ਼ ਸਿੰਘ ਖਾਲਸਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਸੁਖਰਾਜ ਸਿੰਘ, ਸ. ਸਤਨਾਮ ਸਿੰਘ ਰਿਆੜ, ਸ. ਇਕਬਾਲ ਸਿੰਘ ਮੁਖੀ, ਸ. ਨਿਸ਼ਾਨ ਸਿੰਘ, ਸ. ਗੁਰਤਿੰਦਰਪਾਲ ਸਿੰਘ, ਗਿਆਨੀ ਪ੍ਰਤਾਪ ਸਿੰਘ, ਸ਼ਹੀਦ ਭਾਈ ਦਲੀਪ ਸਿੰਘ ਦੇ ਸਪੁੱਤਰ ਸ. ਗੁਰਚਰਨ ਸਿੰਘ, ਸ. ਨਰਿੰਦਰ ਸਿੰਘ, ਸ. ਗੁਰਭੇਜ ਸਿੰਘ, ਸ਼ਹੀਦ ਭਾਈ ਅਮਰਜੀਤ ਸਿੰਘ ਦੀ ਪਤਨੀ ਬੀਬੀ ਮਲਕੀਤ ਕੌਰ, ਭਰਾ ਸ. ਜਗਤਾਰ ਸਿੰਘ, ਸ. ਗੁਰਜੰਟ ਸਿੰਘ, ਦਲ ਖਾਲਸਾ ਦੇ ਆਗੂ ਸ. ਕੰਵਰਪਾਲ ਸਿੰਘ, ਸ. ਨਰਾਇਣ ਸਿੰਘ ਚੌੜਾ, ਸ. ਸਤਨਾਮ ਸਿੰਘ ਆਦਿ ਹਾਜ਼ਰ ਸਨ।੧੩ ਮਈ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬਾਨ ਲਈ ਨਵੇਂ ਰਿਹਾਇਸ਼ੀ ਬਲਾਕ ਦਾ ਨਿਰਮਾਣ ਕਾਰਜ ਆਰੰਭ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੇਵਾਵਾਂ ਨਿਭਾਅ ਰਹੇ ਸਿੰਘ ਸਾਹਿਬਾਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਰਿਹਾਇਸ਼ੀ ਬਲਾਕ ਦੇ ਨਿਰਮਾਣ ਦੀ ਸ਼ੁਰੂਆਤ ਕੀਤੀ ਗਈ। ਇਹ ਰਿਹਾਇਸ਼ੀ ਇਮਾਰਤ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਚੂੜੇ ਵਾਲਾ ਬਜ਼ਾਰ (ਅਕਾਲੀ ਮਾਰਕੀਟ) ਦੇ ਨਜ਼ਦੀਕ ਬਣਾਈ ਜਾਵੇਗੀ। ਸ਼੍ਰੋਮਣੀ ਕਮੇਟੀ ਵੱਲੋਂ ਇਸ ਦੀ ਕਾਰਸੇਵਾ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੂੰ ਸੌਂਪੀ ਗਈ ਹੈ। ਅੱਜ ਇਸ ਦਾ ਨੀਂਹ ਪੱਥਰ ਰੱਖਣ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਬਾਬਾ ਕਸ਼ਮੀਰ ਸਿੰਘ ਕਾਰਸੇਵਾ ਭੂਰੀਵਾਲੇ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੇਵਾ ਨਿਭਾਅ ਰਹੇ ਸਿੰਘ ਸਾਹਿਬਾਨ ਦੀ ਰਿਹਾਇਸ਼ ਲਈ ਬਣਾਈ ਜਾ ਰਹੀ ਇਹ ਰਿਹਾਇਸ਼ੀ ਇਮਾਰਤ ਵਿਚ ੯ ਫਲੈਟ ਹੋਣਗੇ। ਉਨ੍ਹਾਂ ਇਹ ਵੀ ਕਿਹਾ ਕਿ ਇਹ ਇਮਾਰਤ ਬਣਨ ਨਾਲ ਸਿੰਘ ਸਾਹਿਬਾਨ ਦੀਆਂ ਪਹਿਲੀਆਂ ਰਿਹਾਇਸ਼ਾਂ ਦੀ ਜਗ੍ਹਾ ਖਾਲੀ ਹੋ ਜਾਵੇਗੀ, ਜਿਸ ਨੂੰ ਸਿੱਖ ਰੈਫਰੈਂਸ ਲਾਇਬ੍ਰੇਰੀ ਅਤੇ ਕੇਂਦਰੀ ਸਿੱਖ ਅਜਾਇਬ ਘਰ ਦੇ ਵਿਸਥਾਰ ਲਈ ਵਰਤਿਆ ਜਾਵੇਗਾ। ਉਨ੍ਹਾਂ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਦੇ ਸੇਵਾ ਕਾਰਜਾਂ ਦੀ ਸ਼ਲਾਘਾ ਵੀ ਕੀਤੀ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਬਲਵਿੰਦਰ ਸਿੰਘ ਵੇਈਂਪੂਈਂ, ਭਾਈ ਮਨਜੀਤ ਸਿੰਘ, ਸ. ਸੁਖਵਰਸ਼ ਸਿੰਘ ਪੰਨੂ, ਬਾਬਾ ਕਸ਼ਮੀਰ ਸਿੰਘ ਕਾਰਸੇਵਾ ਭੂਰੀਵਾਲੇ, ਬਾਬਾ ਸੁਖਵਿੰਦਰ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਸ. ਪਰਮਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮਹੰਤ ਰੇਸ਼ਮ ਸਿੰਘ, ਮਹੰਤ ਜਗਤਾਰ ਸਿੰਘ, ਮਹੰਤ ਹਾਕਮ ਸਿੰਘ ਗੰਡਾ ਸਿੰਘ ਵਾਲਾ, ਸਾਬਕਾ ਮੀਤ ਸਕੱਤਰ ਸ. ਰਾਮ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸ. ਨਰਿੰਦਰ ਸਿੰਘ, ਸ. ਨਿਸ਼ਾਨ ਸਿੰਘ, ਐਸਡੀਓ ਸ. ਜਤਿੰਦਰਪਾਲ ਸਿੰਘ, ਸ. ਸੁਖਵਿੰਦਰ ਸਿੰਘ, ਮੀਤ ਮੈਨੇਜਰ ਸ. ਗੁਰਤਿੰਦਰਪਾਲ ਸਿੰਘ ਤੇ ਹੋਰ ਮੌਜੂਦ ਸਨ।੧੩ ਮਈ

## ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਜ਼ਮੀਨ ਦਾ ਪ੍ਰਬੰਧ ਲੈਣ ਨੂੰ ਜਾਤੀਵਾਦ ਨਾਲ ਜੋੜਨਾ ਮੰਦਭਾਗਾ- ਸ਼੍ਰੋਮਣੀ ਕਮੇਟੀ

ਅੰਮ੍ਰਿਤਸਰ- ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੀ ਮਲਕੀਅਤੀ ਜ਼ਮੀਨ ਦਾ ਪ੍ਰਬੰਧ ਲੈਣ ਮਗਰੋਂ ਇਸ ਮਾਮਲੇ ਨੂੰ ਕੁਝ ਲੋਕਾਂ ਵੱਲੋਂ ਜਾਣਬੁਝ ਕੇ ਜਾਤੀਵਾਦ ਨਾਲ ਜੋੜਨ ਦੀ ਕੋਸ਼ਿਸ਼ ਦੀ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਅਤੇ ਮੈਂਬਰਾਂ ਕਰੜੀ ਨਿੰਦਾ ਕੀਤੀ ਹੈ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ ਤੇ ਅੰਤ੍ਰਿੰਗ ਮੈਂਬਰ ਸ. ਮੋਹਨ ਸਿੰਘ ਬੰਗੀ ਨੇ ਕਿਹਾ ਕਿ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੀ ਮਾਲਕੀ ਵਾਲੀ ੧੫ ਕਨਾਲ, ੧੪ ਮਰਲੇ ਜ਼ਮੀਨ ਦੇ ਮੁੱਦੇ ਨੂੰ ਕੁਝ ਲੋਕਾਂ ਵੱਲੋਂ ਨਿੱਜੀ ਹਿੱਤਾਂ ਤਹਿਤ ਗਲਤ ਰੰਗਤ ਦਿੱਤੀ ਜਾ ਰਹੀ ਹੈ। ਉਨ੍ਹਾਂ ਦੱਸਿਆ ਕਿ ਇਸ ਜ਼ਮੀਨ ਦਾ ਕੇਸ ਸ਼੍ਰੋਮਣੀ ਕਮੇਟੀ ਵੱਲੋਂ ਵੱਖ-ਵੱਖ ਅਦਾਲਤਾਂ ਵੱਲੋਂ ਜਿੱਤਿਆ ਜਾ ਚੁੱਕਿਆ ਹੈ, ਜਿਸ ਤਹਿਤ ਪ੍ਰਬੰਧ ਲਿਆ ਗਿਆ ਹੈ। ਜਦਕਿ ਕੁਝ ਲੋਕ ਇਸ ਨੂੰ ਸੋਚੀ ਸਮਝੀ ਸਾਜ਼ਿਸ਼ ਨਾਲ ਜਾਤੀਵਾਦ ਦਾ ਮਾਮਲਾ ਬਣਾ ਰਹੇ ਹਨ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਅਤੇ ਬੁੰਗਾ ਨਾਨਕਸਰ ਦਰਮਿਆਨ ੨੦੦੮ ਤੋਂ ਸਿਵਲ ਕੋਰਟ ਤਲਵੰਡੀ ਸਾਬੋ ਵਿਖੇ ਕੇਸ ਚੱਲਦਾ ਆ ਰਿਹਾ ਹੈ, ਜੋ ੨੦੧੧ ਵਿਚ ਸ਼੍ਰੋਮਣੀ ਕਮੇਟੀ ਦੇ ਹੱਕ ਵਿਚ ਹੋਇਆ ਸੀ। ਇਸ ਪਿੱਛੋਂ ਬੁੰਗਾ ਨਾਨਕਸਰ ਦੀ ਕਮੇਟੀ ਨੇ ਵਧੀਕ ਜ਼ਿਲ੍ਹਾ ਜੱਜ ਬਠਿੰਡਾ ਦੀ ਅਦਾਲਤ ਵਿਚ ਅਪੀਲ ਕੀਤੀ, ਜਿਸ ਦਾ ਫੈਸਲਾ ਵੀ ੨੪ ਮਈ ੨੦੧੩ ਨੂੰ ਸ਼੍ਰੋਮਣੀ ਕਮੇਟੀ ਦੇ ਹੱਕ ਵਿਚ ਆਇਆ। ਇਸ ਫੈਸਲੇ ਵਿਰੁੱਧ ਬੁੰਗਾ ਨਾਨਕਸਰ ਵੱਲੋਂ ਪੰਜਾਬ ਤੇ ਹਰਿਆਣਾ ਹਾਈਕੋਰਟ ਵਿਚ ਕੇਸ ਪਾਇਆ ਗਿਆ, ਜੋ ੨੦੧੫ ਵਿਚ ਖਾਰਜ ਹੋ ਗਿਆ। ਮਾਨਯੋਗ ਅਦਾਲਤ ਵੱਲੋਂ ਸ਼੍ਰੋਮਣੀ ਕਮੇਟੀ ਦੇ ਹੱਕ ਵਿਚ ਫੈਸਲਾ ਆਉਣ ਤੋਂ ਬਾਅਦ ਵਧੀਕ ਡਿਪਟੀ ਕਮਿਸ਼ਨਰ ਬਠਿੰਡਾ ਦੀ ਅਦਾਲਤ ਵਿਚ ਇਸ ਜ਼ਮੀਨ ਦਾ ਪ੍ਰਬੰਧ ਲੈਣ ਲਈ ਅਪੀਲ ਪਾਈ ਗਈ, ਜੋ ੨੪ ਜਨਵਰੀ ੨੦੧੮ ਨੂੰ ਪ੍ਰਵਾਨ ਹੋਈ। ੧੬ ਨਵੰਬਰ ੨੦੧੮ ਨੂੰ ਸ਼੍ਰੋਮਣੀ ਕਮੇਟੀ ਨੂੰ ਉਕਤ ਜ਼ਮੀਨ ਦਾ ਪ੍ਰਬੰਧ ਲੈਣ ਲਈ ਵਰੰਟ ਮਿਲਿਆ, ਪਰੰਤੂ ਕੋਰੋਨਾ ਮਹਾਮਾਰੀ ਦੌਰਾਨ ਕਾਰਵਾਈ ਨਹੀਂ ਹੋ ਸਕੀ।

ਉਨ੍ਹਾਂ ਦੱਸਿਆ ਕਿ ਇਸੇ ਦੌਰਾਨ ਦੂਜੀ ਧਿਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਤਕ ਪਹੁੰਚ ਕੀਤੀ ਗਈ, ਜਿਨ੍ਹਾਂ ਦੇ ਆਦੇਸ਼ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਗੱਲਬਾਤ ਲਈ ਇਕ ਸਬ-ਕਮੇਟੀ ਗਠਤ ਹੋਈ। ਇਸ ਸਬੰਧੀ ਦੂਜੀ ਧਿਰ ਵੱਲੋਂ ਵੀ ੧੧ ਮੈਂਬਰੀ ਕਮੇਟੀ ਦੇ ਨਾਂ ਦਿੱਤੇ ਗਏ। ਇਨ੍ਹਾਂ ਦੋਹਾਂ ਕਮੇਟੀਆਂ ਵਿਚ ਸਹਿਮਤੀ ਨਾਲ ੩ ਕਨਾਲ ਜ਼ਮੀਨ ਅਤੇ ੫੦ ਲੱਖ ਰੁਪਏ ਸਹਾਇਤਾ

ਦੇਣ ਦਾ ਫੈਸਲਾ ਹੋਇਆ ਸੀ। ਇਸੇ ਤਹਿਤ ਹੀ ਬੀਤੇ ਕੱਲ੍ਹ ਸ਼੍ਰੋਮਣੀ ਕਮੇਟੀ ਵੱਲੋਂ ਜ਼ਮੀਨ ਦਾ ਪ੍ਰਬੰਧ ਕਾਨੂੰਨੀ ਦਾਇਰੇ ਵਿਚ ਰਹਿ ਕੇ ਲਿਆ ਗਿਆ ਹੈ। ਉਨ੍ਹਾਂ ਕਿਹਾ ਕਿ ਦੁੱਖ ਦੀ ਗੱਲ ਇਹ ਹੈ ਕਿ ਜਿਸ ਕਮੇਟੀ ਨਾਲ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਹੋਇਆ ਸੀ, ਹੁਣ ਉਸ ਦੀ ਥਾਂ ਹੋਰ ਲੋਕ ਮਾਮਲੇ ਨੂੰ ਉਲਝਾ ਰਹੇ ਹਨ। ਇਥੋਂ ਤਕ ਕਿ ਇਹ ਲੋਕ ਜਾਤੀ ਰੰਗਤ ਦੇ ਕੇ ਪੰਥ ਵਿਚ ਦੁਬਿਧਾ ਪੈਦਾ ਕਰ ਰਹੇ ਹਨ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ ਨੇ ਸਾਫ਼ ਤੌਰ 'ਤੇ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਹਮੇਸ਼ਾ ਹੀ ਸਾਰੇ ਵਰਗਾਂ ਦਾ ਸਤਿਕਾਰ ਕੀਤਾ ਹੈ ਅਤੇ ਗੁਰੂ ਸਾਹਿਬ ਦੀ ਸੋਚ 'ਤੇ ਚੱਲਦਿਆਂ ਕਦੇ ਵੀ ਵਿਤਕਰੇਬਾਜ਼ੀ ਨਹੀਂ ਕੀਤੀ। ਉਨ੍ਹਾਂ ਕਿਹਾ ਕਿ ਇਸ ਦੀ ਮਿਸਾਲ ਉਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਵਜੋਂ ਸੇਵਾਵਾਂ ਮਿਲਣੀਆਂ ਵੀ ਹਨ। ਇਸ ਦੇ ਨਾਲ ਹੀ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਹੈੱਡ ਗ੍ਰੰਥੀ ਅਤੇ ਗ੍ਰੰਥੀ ਸਾਹਿਬਾਨਾਂ ਦੇ ਸਤਿਕਾਰਤ ਅਹੁਦਿਆਂ ਸਮੇਤ ਕਈ ਪ੍ਰਬੰਧਕੀ ਪੋਸਟਾਂ 'ਤੇ ਵੀ ਵੱਖ-ਵੱਖ ਭਾਈਚਾਰਿਆਂ ਨਾਲ ਸਬੰਧਤ ਲੋਕ ਤਾਇਨਾਤ ਹਨ। ਸ਼੍ਰੋਮਣੀ ਕਮੇਟੀ ਦੇ ਸਮੁੱਚੇ ਪ੍ਰਬੰਧ ਵਿਚ ਹਜ਼ਾਰਾਂ ਮੁਲਾਜ਼ਮ ਵੱਖ-ਵੱਖ ਵਰਗਾਂ ਵਿੱਚੋਂ ਸੇਵਾਵਾਂ ਨਿਭਾਅ ਰਹੇ ਹਨ। ਕਿਸੇ ਨਾਲ ਵੀ ਕਿਸੇ ਤਰ੍ਹਾਂ ਦਾ ਵਿਤਕਰਾ ਨਹੀਂ ਕੀਤਾ ਜਾਂਦਾ। ਉਨ੍ਹਾਂ ਕਿਹਾ ਕਿ ਤਖ਼ਤ ਸ੍ਰੀ ਦਮਦਮਾ ਸਾਹਿਬ ਦੀ ਜ਼ਮੀਨ ਦੇ ਮਾਮਲੇ ਨੂੰ ਜਾਤੀਵਾਦ ਦੇ ਤੌਰ 'ਤੇ ਉਲਝਾਉਣਾ ਬਿਲਕੁਲ ਨਿੱਜੀ ਮਨਸ਼ਾ ਨਾਲ ਜੁੜਿਆ ਹੋਇਆ ਹੈ ਅਤੇ ਸੰਗਤ ਨੂੰ ਅਜਿਹੇ ਲੋਕਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਸ਼੍ਰੋਮਣੀ ਕਮੇਟੀ ਦਾ ਫ਼ਰਜ਼ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਾਂ ਦੇ ਨਾਲ-ਨਾਲ ਗੁਰੂ ਘਰਾਂ ਦੀਆਂ ਜ਼ਮੀਨਾਂ, ਜਾਇਦਾਦਾਂ ਦੀ ਰਖਵਾਲੀ ਕਰਨਾ ਵੀ ਹੈ। ਇਹ ਕਿਸੇ ਦੀ ਨਿੱਜੀ ਮਾਲਕੀ ਨਹੀਂ ਹਨ, ਇਹ ਪੰਥ ਦੀ ਅਮਾਨਤ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਕਿਸੇ ਵੀ ਮਾਮਲੇ ਵਿਚ ਜ਼ੋਰ ਜ਼ਬਰਦਸਤੀ ਨਹੀਂ ਕਰਦੀ ਅਤੇ ਹਰ ਮਾਮਲੇ 'ਤੇ ਵਿਚਾਰ ਦਾ ਰਾਹ ਅਪਨਾਇਆ ਜਾਂਦਾ ਹੈ। ਇਸ ਮਾਮਲੇ ਦਾ ਹੱਲ ਵੀ ਆਪਸੀ ਸਹਿਮਤੀ ਅਤੇ ਗੱਲਬਾਤ ਰਾਹੀਂ ਕੱਢਿਆ ਗਿਆ ਸੀ, ਪਰ ਕੁਝ ਲੋਕ ਇਸ ਵਿਚ ਰੋੜਾ ਬਣ ਰਹੇ ਹਨ। ਉਨ੍ਹਾਂ ਕਿਹਾ ਕਿ ਇਨ੍ਹਾਂ ਲੋਕਾਂ ਨੂੰ ਵੀ ਸ਼੍ਰੋਮਣੀ ਕਮੇਟੀ ਨਾਲ ਬੈਠ ਕੇ ਗੱਲ ਕਰਨੀ ਚਾਹੀਦੀ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਸ. ਜਗਸੀਰ ਸਿੰਘ ਮਾਂਗੇਆਣਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਬੀਬੀ ਜੋਗਿੰਦਰ ਕੌਰ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਮੈਨੇਜਰ ਸ. ਰਣਜੀਤ ਸਿੰਘ, ਮੀਤ ਮੈਨੇਜਰ ਸ. ਗੁਰਦੇਵ ਸਿੰਘ ਅਤੇ ਹੋਰ ਮੌਜੂਦ ਸਨ।੧੩ ਮਈ

# ਸਿੱਖ ਵਿਰੋਧੀ ਤਾਕਤਾਂ ਸਾਜ਼ਿਸ਼ ਤਹਿਤ ਗੁਰੂ ਘਰਾਂ ਨੂੰ ਬਣਾ ਰਹੀਆਂ ਹਨ ਨਿਸ਼ਾਨਾ- ਐਡਵੋਕੇਟ ਧਾਮੀ

# ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪਟਿਆਲਾ ਦੇ ਗੁਰਦੁਆਰੇ 'ਚ ਲੜਕੀ ਵੱਲੋਂ ਘਿਨੌਣੀ ਹਰਕਤ ਦੀ ਕੀਤੀ ਨਿੰਦਾ

## ਸ਼੍ਰੋਮਣੀ ਕਮੇਟੀ ਜ਼ਖ਼ਮੀ ਸ਼ਰਧਾਲੂ ਦੇ ਇਲਾਜ ਦਾ ਚੁੱਕੇਗੀ ਖਰਚਾ

ਅੰਮ੍ਰਿਤਸਰ- ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਵਾਪਰੀ ਘਟਨਾ 'ਤੇ ਪ੍ਰਤੀਕਰਮ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ

ਹੈ ਕਿ ਸਿੱਖ ਵਿਰੋਧੀ ਸ਼ਕਤੀਆਂ ਵੱਲੋਂ ਸੋਚੀ ਸਮਝੀ ਸਾਜ਼ਿਸ਼ ਨਾਲ ਗੁਰੂ ਘਰਾਂ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ ਹੈ, ਜਦਕਿ ਸਰਕਾਰ ਮੂਕ ਦਰਸ਼ਕ ਬਣ ਕੇ ਵੇਖ ਰਹੀ ਹੈ। ਉਨ੍ਹਾਂ ਕਿਹਾ ਕਿ ਪਟਿਆਲਾ ਦੇ ਇਤਿਹਾਸਕ ਗੁਰਦੁਆਰਾ ਸਾਹਿਬ ਅੰਦਰ ਇਕ ਲੜਕੀ ਵੱਲੋਂ ਸ਼ਰਾਬ ਪੀਣ ਦੀ ਘਿਨੌਣੀ ਹਰਕਤ ਸਾਜ਼ਿਸ਼ੀ ਹੈ, ਇਹ ਸਹਿਵਨ ਵਾਪਰਿਆ ਵਰਤਾਰਾ ਨਹੀਂ ਹੋ ਸਕਦਾ। ਉਨ੍ਹਾਂ ਪੰਜਾਬ ਦੀ ਸਰਕਾਰ ਨੂੰ ਸਵਾਲਾਂ ਦੇ ਘੇਰੇ ਵਿਚ ਲੈਂਦਿਆਂ ਕਿਹਾ ਕਿ ਕਦੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਨਜ਼ਦੀਕ ਧਮਾਕਿਆਂ ਅਤੇ ਸ਼ਰਧਾਲੂਆਂ ਦੀ ਮਾਰ ਕੁਟਾਈ ਦੀ ਘਟਨਾਵਾਂ ਅਤੇ ਕਦੇ ਵੱਖ-ਵੱਖ ਥਾਵਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਮਾਮਲੇ ਸਾਹਮਣੇ ਆ ਰਹੇ ਹਨ। ਇਹ ਸਿੱਖ ਵਿਰੋਧੀ ਵਰਤਾਰਾ ਪੰਜਾਬ ਸਰਕਾਰ ਦੀ ਨਾਕਾਮੀ ਦਾ ਨਤੀਜਾ ਹੀ ਹੈ। ਕਿਉਂਕਿ ਜੇਕਰ ਦੋਸ਼ੀਆਂ ਖਿਲਾਫ਼ ਮਿਸਾਲੀ ਕਾਰਵਾਈ ਕੀਤੀ ਜਾਵੇ ਤਾਂ ਕਿਸੇ ਦਾ ਅਜਿਹਾ ਕਰਨ ਦਾ ਹੀਆ ਨਾ ਪਵੇ। ਉਨ੍ਹਾਂ ਕਿਹਾ ਕਿ ਜੇਕਰ ਸਰਕਾਰ ਸੰਜੀਦਾ ਹੋ ਕੇ ਬਣਦੀ ਜ਼ੁੰਮੇਵਾਰੀ ਨਿਭਾਵੇ ਤਾਂ ਅਜਿਹੀਆਂ ਸਾਜ਼ਿਸ਼ੀ ਘਟਨਾਵਾਂ ਨਾ ਵਾਪਰਣ।

ਐਡਵੋਕੇਟ ਧਾਮੀ ਨੇ ਕਿਹਾ ਕਿ ਗੁਰਦੁਆਰਾ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਬੀਤੇ ਕੱਲ੍ਹ ਇਕ ਲੜਕੀ ਵੱਲੋਂ ਸ਼ਰਾਬ ਪੀਣ ਦੀ ਘਟਨਾ ਬੇਹੱਦ ਦੁਖਦਾਈ ਹੈ। ਉਨ੍ਹਾਂ ਕਿਹਾ ਕਿ ਸਰਕਾਰ ਦੀ ਢਿੱਲੀ ਕਾਰਗੁਜ਼ਾਰੀ ਕਰਕੇ ਸਿੱਖ ਵਿਰੋਧੀ ਸ਼ਕਤੀਆਂ ਆਪਣੇ ਮਨਸੂਬਿਆਂ ਵਿਚ ਸਫਲ ਹੋ ਰਹੀਆਂ ਹਨ, ਜਿਸ ਨਾਲ ਕੌਮ ਅੰਦਰ ਭਾਰੀ ਰੋਸ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਗੁਰਦੁਆਰਾ ਸਾਹਿਬਾਨ ਨੂੰ ਲੜੀਵਾਰ ਨਿਸ਼ਾਨੇ 'ਤੇ ਲਿਆ ਜਾਣਾ ਸਿੱਖਾਂ ਖਿਲਾਫ ਗਹਿਰੀ ਸਾਜ਼ਿਸ਼ ਦਾ ਹਿੱਸਾ ਪ੍ਰਤੀਤ ਹੋ ਰਿਹਾ ਹੈ। ਇਨ੍ਹਾਂ ਬਣੇ ਹਾਲਾਤਾਂ ਕਰਕੇ ਹੀ ਸਿੱਖ ਸ਼ਰਧਾਲੂਆਂ ਅਤੇ ਸੰਗਤਾਂ ਦੇ ਜਜ਼ਬਾਤ ਭੜਕ ਰਹੇ ਹਨ ਅਤੇ ਲੋਕ ਖੁਦ-ਬਖੁਦ ਕਾਰਵਾਈ ਕਰਨ ਨੂੰ ਮਜ਼ਬੂਰ ਹਨ।

ਉਨ੍ਹਾਂ ਕਿਹਾ ਕਿ ਪਟਿਆਲਾ ਦੇ ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਵਿਖੇ ਲੜਕੀ ਵੱਲੋਂ ਸ਼ਰਾਬ ਪੀਣ ਦੀ ਘਟਨਾ ਦੀ ਸਰਕਾਰ ਉੱਚ ਪੱਧਰੀ ਜਾਂਚ ਕਰੇ ਅਤੇ ਇਹ ਪਤਾ ਲਗਾਵੇ ਕਿ ਕਿਹੜੀਆਂ ਸ਼ਕਤੀਆਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਅਤੇ ਮਾਣ-ਮਰਯਾਦਾ ਨੂੰ ਢਾਹ ਲਗਾਉਣ ਦੀਆਂ ਹਰਕਤਾਂ ਕਰ ਰਹੀਆਂ ਹਨ। ਇਹ ਸੰਜੀਦਾ ਭਾਵਨਾਵਾਂ ਨਾਲ ਕੀਤੀ ਜਾਣ ਵਾਲੀ ਜਾਂਚ ਦਾ ਵਿਸ਼ਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਆਪਣੇ ਤੌਰ 'ਤੇ ਵੀ ਇਸ ਨੂੰ ਗੰਭੀਰਤਾ ਨਾਲ ਲੈ ਰਹੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਘਟਨਾ ਦੌਰਾਨ ਜ਼ਖ਼ਮੀ ਹੋਏ ਸ਼ਰਧਾਲੂ ਸੇਵਾਦਾਰ ਨਾਲ ਸ਼੍ਰੋਮਣੀ ਕਮੇਟੀ ਹਮਦਰਦੀ ਰੱਖਦੀ ਹੈ ਅਤੇ ਉਸ ਦਾ ਇਲਾਜ਼ ਸ਼੍ਰੋਮਣੀ ਕਮੇਟੀ ਵੱਲੋਂ ਕਰਵਾਇਆ ਜਾਵੇਗਾ। ਉਨ੍ਹਾਂ ਸੰਗਤ ਨੂੰ ਵੀ ਅਪੀਲ ਕੀਤੀ ਕਿ ਗੁਰੂ ਘਰਾਂ ਅੰਦਰ ਸੁਚੇਤ ਰੂਪ ਵਿਚ ਸਹਿਯੋਗੀ ਭਾਵਨਾਵਾਂ ਨਾਲ ਸੇਵਾਵਾਂ ਨਿਭਾਉਣ ਤਾਂ ਜੋ ਸਿੱਖ ਵਿਰੋਧੀ ਸ਼ਕਤੀਆਂ ਦੇ ਸਨਸੂਬੇ ਕਾਮਯਾਬ ਨਾ ਹੋ ਸਕਣ।੧੫ ਮਈ

# ਪਟਿਆਲਾ ਦੇ ਗੁਰਦੁਆਰਾ ਸਾਹਿਬ ਵਿਖੇ ਵਾਪਰੀ ਘਟਨਾ 'ਚ ਗ੍ਰਿਫ਼ਤਾਰ ਸ. ਨਿਰਮਲਜੀਤ ਸਿੰਘ ਨੂੰ ਸ਼੍ਰੋਮਣੀ ਕਮੇਟੀ ਦੇਵੇਗੀ ਕਾਨੂੰਨੀ ਸਹਾਇਤਾ

ਅੰਮ੍ਰਿਤਸਰ- ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਸ਼ਰਾਬ ਪੀਣ ਦੀ ਘਿਨੌਣੀ ਹਰਕਤ ਕਰਨ ਵਾਲੀ ਔਰਤ ਦੀ ਮੌਤ ਮਗਰੋਂ ਗ੍ਰਿਫ਼ਤਾਰ ਕੀਤੇ ਗਏ ਸਿੱਖ ਨੌਜੁਆਨ ਸ. ਨਿਰਮਲਜੀਤ ਸਿੰਘ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਾਨੂੰਨੀ ਮਦਦ ਦਿੱਤੀ ਜਾਵੇਗੀ। ਇਹ ਐਲਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੀਤਾ ਹੈ। ਦਫ਼ਤਰ ਸ਼੍ਰੋਮਣੀ ਕਮੇਟੀ ਤੋਂ ਜਾਰੀ

ਇਕ ਬਿਆਨ ਵਿਚ ਐਡਵੋਕੇਟ ਧਾਮੀ ਨੇ ਕਿਹਾ ਕਿ ਗੁਰਦੁਆਰਾ ਸਾਹਿਬਾਨ ਨਾਲ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਜੁੜੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਕੋਈ ਵੀ ਬਰਦਾਸ਼ਤ ਨਹੀਂ ਕਰ ਸਕਦਾ। ਇਸੇ ਤਹਿਤ ਹੀ ਜਜ਼ਬਾਤਾਂ ਦੇ ਵੇਗ ਵਿਚ ਸ. ਨਿਰਮਲਜੀਤ ਸਿੰਘ ਕੋਲੋਂ ਕਾਰਵਾਈ ਹੋਈ ਹੈ। ਸ਼੍ਰੋਮਣੀ ਕਮੇਟੀ ਸ. ਨਿਰਮਲਜੀਤ ਸਿੰਘ ਅਤੇ ਉਸ ਦੇ ਪਰਿਵਾਰ ਦੇ ਨਾਲ ਖੜ੍ਹੀ ਹੈ ਅਤੇ ਕਾਨੂੰਨੀ ਮੱਦਦ ਲਈ ਵਚਨਬੱਧ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਘਟਨਾ ਦੌਰਾਨ ਜ਼ਖ਼ਮੀ ਹੋਏ ਇਕ ਸ਼ਰਧਾਲੂ ਦੇ ਇਲਾਜ਼ ਲਈ ਵੀ ਸ਼੍ਰੋਮਣੀ ਕਮੇਟੀ ਵੱਲੋਂ ਸਹਿਯੋਗ ਕੀਤਾ ਜਾ ਰਿਹਾ ਹੈ। ਉਸ ਨੂੰ ੫੦ ਹਜ਼ਾਰ ਰੁਪਏ ਦੀ ਸਹਾਇਤਾ ਦਿੱਤੀ ਗਈ ਹੈ ਅਤੇ ਲੋੜ ਅਨੁਸਾਰ ਹੋਰ ਵੀ ਮੱਦਦ ਕੀਤੀ ਜਾਵੇਗੀ।੧੬ ਮਈ

## ਰਾਜਪੁਰਾ 'ਚ ਵਾਪਰੀ ਘਟਨਾ ਦੀ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਵੱਲੋਂ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਰਾਜਪੁਰਾ 'ਚ ਇਕ ਵਿਅਕਤੀ ਵੱਲੋਂ ਗੁਰਦੁਆਰਾ ਸਾਹਿਬ ਅੰਦਰ ਨੰਗੇ ਸਿਰ ਅਤੇ ਜੋੜਿਆਂ ਸਮੇਤ ਜਾਣ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਕਿਹਾ ਕਿ ਅਜਿਹੀਆਂ ਸਿੱਖ ਵਿਰੋਧੀ ਹਰਕਤਾਂ ਲਗਾਤਾਰ ਵਧ ਰਹੀਆਂ ਹਨ, ਪਰ ਪੰਜਾਬ ਦੀ ਸਰਕਾਰ ਇਸ ਨੂੰ ਗੰਭੀਰਤਾ ਨਾਲ ਨਹੀਂ ਲੈ ਰਹੀ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸਾਹਿਬਾਨ ਸਿੱਖਾਂ ਲਈ ਆਸਥਾ ਦਾ ਕੇਂਦਰ ਹਨ, ਜਿਥੇ ਕੋਈ ਵੀ ਮਰਯਾਦਾ ਵਿਰੁੱਧ ਹਰਕਤ ਨਾਲ ਕੌਮ ਅੰਦਰ ਰੋਸ ਪੈਦਾ ਹੋਣਾ ਸੁਭਾਵਿਕ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਪੰਜਾਬ ਸਰਕਾਰ ਦੀ ਨਾਕਾਮੀ ਕਰਕੇ ਬੇਅਦਬੀ ਕਰਨ ਵਾਲੇ ਲੋਕਾਂ ਦੇ ਹੌਂਸਲੇ ਵੱਧ ਰਹੇ ਹਨ। ਐਡਵੋਕੇਟ ਧਾਮੀ ਨੇ ਕਿਹਾ ਕਿ ਪੰਜਾਬ ਦੀ ਸਰਕਾਰ ਇਨ੍ਹਾਂ ਮਾਮਲਿਆਂ ਪ੍ਰਤੀ ਏਨੀ ਅਵੇਸਲੀ ਹੋਈ ਹੈ ਕਿ ਕਾਰਵਾਈ ਤਾਂ ਦੂਰ ਦੀ ਗੱਲ, ਬਲਕਿ ਮੁੱਖ ਮੰਤਰੀ ਵੱਲੋਂ ਬੀਤੇ ਦਿਨਾਂ 'ਚ ਵਾਪਰੀਆਂ ਘਟਨਾਵਾਂ ਦੀ ਨਿੰਦਾ ਤਕ ਨਹੀਂ ਕੀਤੀ ਗਈ।

ਉਨ੍ਹਾਂ ਕਿਹਾ ਕਿ ਬੇਅਦਬੀ ਮਾਮਲੇ ਕੋਈ ਆਮ ਘਟਨਾਵਾਂ ਨਹੀਂ ਹਨ, ਇਨ੍ਹਾਂ ਪਿੱਛੇ ਜ਼ਰੂਰ ਸਾਜ਼ਿਸ਼ੀ ਲੋਕ ਕੰਮ ਕਰ ਰਹੇ ਹਨ, ਜਿਨ੍ਹਾਂ ਨੂੰ ਸਾਹਮਣੇ ਲਿਆਂਦਾ ਜਾਣਾ ਬੇਹੱਦ ਜ਼ਰੂਰੀ ਹੈ। ਉਨ੍ਹਾਂ ਸਿੱਖ ਸੰਗਤ ਨੂੰ ਅਪੀਲ ਕੀਤੀ ਕਿ ਗੁਰਦੁਆਰਾ ਸਾਹਿਬਾਨ ਅੰਦਰ ਸੇਵਾ ਸੰਭਾਲ ਲਈ ਸੰਜੀਦਾ ਪਹੁੰਚ ਅਪਨਾਈ ਜਾਵੇ, ਤਾਂ ਜੋ ਸ਼ਰਾਰਤੀ ਲੋਕ ਆਪਣੇ ਮਨਸੂਬਿਆਂ ਵਿਚ ਕਾਮਯਾਬ ਨਾ ਹੋਣ।੧੭ ਮਈ

## ਗੁਰਦੁਆਰਾ ਸ੍ਰੀ ਹੱਟ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਵਾਪਰੀ ਘਟਨਾ ਦੀ ਐਡਵੋਕੇਟ ਧਾਮੀ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗੁਰਦੁਆਰਾ ਸ੍ਰੀ ਹੱਟ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਇਕ ਵਿਅਕਤੀ ਵੱਲੋਂ ਗੁਰਦੁਆਰਾ ਸਾਹਿਬ ਦੇ ਮੁੱਖ ਦਰਬਾਰ ਅੰਦਰ ਰਾਗੀ ਸਿੰਘਾਂ ਅਤੇ ਸੇਵਾਦਾਰਾਂ ਨੂੰ ਲਲਕਾਰਨ ਅਤੇ ਹਮਲਾ ਕਰਨ ਦੀ ਕਰੜੀ ਨਿੰਦਾ ਕਰਦਿਆਂ ਦੋਸ਼ੀ ਖਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕੀਤੀ ਹੈ। ਉਨ੍ਹਾਂ ਕਿਹਾ ਕਿ ਧਾਰਮਿਕ ਅਸਥਾਨਾਂ 'ਤੇ ਅਜਿਹੀਆਂ ਘਟਨਾਵਾਂ ਦਾ ਵਾਪਰਨਾ ਵੱਡੀ ਚਿੰਤਾ ਦਾ ਵਿਸ਼ਾ ਹੈ, ਜਿਸ ਵੱਲ ਪੰਜਾਬ ਦੀ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਦੱਸਿਆ ਕਿ ਸੁਲਤਾਨਪੁਰ ਲੋਧੀ ਦੇ ਗੁਰਦੁਆਰਾ ਸਾਹਿਬ 'ਚ ਬੀਤੇ ਕੱਲ੍ਹ ਵਾਪਰੀ ਇਸ ਘਟਨਾ ਵਿਚ ਇਕ ਵਿਅਕਤੀ ਵੱਲੋਂ ਸੇਵਾਦਾਰਾਂ ਅਤੇ ਰਾਗੀ ਸਿੰਘਾਂ

'ਤੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ ਗਈ। ਇਹ ਵਿਅਕਤੀ ਗੁਰਦੁਆਰਾ ਸਾਹਿਬ ਦੇ ਅੰਦਰ ਆਇਆ ਅਤੇ ਮੱਥਾ ਟੇਕਣ ਮਗਰੋਂ ਰਾਗੀ ਸਿੰਘਾਂ ਨੂੰ ਲਲਕਾਰਨ ਲੱਗਾ। ਇਸੇ ਦੌਰਾਨ ਸੇਵਾਦਾਰਾਂ ਵੱਲੋਂ ਰੋਕਣ 'ਤੇ ਉਸ ਨੇ ਛੋਟੀ ਕਿਰਪਾਨ ਨਾਲ ਸੇਵਾਦਾਰਾਂ ਅਤੇ ਰਾਗ ਸਿੰਘਾਂ 'ਤੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਕਿਹਾ ਕਿ ਇਹ ਵਿਅਕਤੀ ਕਿਸ ਮਨਸ਼ਾ ਨਾਲ ਆਇਆ ਸੀ, ਪੁਲਿਸ ਪ੍ਰਸ਼ਾਸਨ ਗੰਭੀਰਤਾ ਨਾਲ ਜਾਂਚ ਕਰੇ। ਉਨ੍ਹਾਂ ਪੰਜਾਬ ਸਰਕਾਰ ਨੂੰ ਅਜਿਹੀਆਂ ਘਟਨਾਵਾਂ ਪ੍ਰਤੀ ਠੋਸ ਕਦਮ ਉਠਾਉਣ ਲਈ ਆਖਿਆ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸੂਬੇ ਅੰਦਰ ਵਾਰ-ਵਾਰ ਗੁਰਦੁਆਰਾ ਸਾਹਿਬਾਨ ਅੰਦਰ ਮੰਦਭਾਗੀਆਂ ਘਟਨਾਵਾਂ ਸਾਹਮਣੇ ਆ ਰਹੀਆਂ ਹਨ ਅਤੇ ਚਿੰਤਾ ਦੀ ਗੱਲ ਇਹ ਹੈ ਕਿ ਇਸ ਪਿੱਛੇ ਅਸਲ ਤਾਕਤਾਂ ਤਕ ਸਰਕਾਰੀ ਤੰਤਰ ਨਹੀਂ ਪਹੁੰਚ ਰਿਹਾ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਦੱਸਿਆ ਕਿ ਗੁਰਦੁਆਰਾ ਸ੍ਰੀ ਹੱਟ ਸਾਹਿਬ ਸੁਲਤਾਨਪੁਰ ਲੋਧੀ ਦੀ ਘਟਨਾ ਦੇ ਦੋਸ਼ੀ ਨੂੰ ਗੁਰਦੁਆਰਾ ਸਾਹਿਬ ਦੇ ਸੇਵਾਦਾਰਾਂ ਨੇ ਫੜ ਕੇ ਪੁਲਿਸ ਹਵਾਲੇ ਕਰ ਦਿੱਤਾ ਹੈ। ਉਸ ਵਿਰੁੱਧ ਪੁਲਿਸ ਨੇ ਧਾਰਾ ੨੯੫-ਏ ਅਤੇ ੩੨੩ ਤਹਿਤ ਪਰਚਾ ਕਰ ਲਿਆ ਹੈ।੧੯ ਮਈ

# ਸ਼੍ਰੋਮਣੀ ਕਮੇਟੀ ਨੇ ਦਿੱਲੀ ਧਰਨੇ 'ਤੇ ਬੈਠੀਆਂ ਓਲੰਪੀਅਨ ਭਲਵਾਨਾਂ ਨੂੰ ਦਿੱਤਾ ਸਮਰਥਨ

## ਸ਼੍ਰੋਮਣੀ ਕਮੇਟੀ ਸੋਸ਼ਲ ਮੀਡੀਆ 'ਤੇ ਸਿੱਖ ਵਿਰੋਧੀ ਬਿਰਤਾਂਤ ਸਿਰਜਣ ਵਾਲਿਆਂ ਖਿਲਾਫ ਕਰੇਗੀ ਕਰੜੀ ਕਾਰਵਾਈ- ਐਡਵੋਕੇਟ ਧਾਮੀ

## ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸਿੱਖ ਮਸਲਿਆਂ ਸਬੰਧੀ ਲਏ ਕਈ ਅਹਿਮ ਫੈਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਿੱਲੀ 'ਚ ਜੰਤਰ ਮੰਤਰ ਵਿਖੇ ਧਰਨੇ 'ਤੇ ਬੈਠੀਆਂ ਓਲੰਪੀਅਨ ਭਲਵਾਨਾਂ ਦੇ ਸੰਘਰਸ਼ ਨੂੰ ਸਮਰਥਨ ਦੇਣ ਦਾ ਐਲਾਨ ਕੀਤਾ ਹੈ। ਦਫ਼ਤਰ ਸ਼੍ਰੋਮਣੀ ਕਮੇਟੀ ਵਿਖੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਗਰੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਮੀਡੀਆ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਇੱਕ ਪਾਸੇ ਸਰਕਾਰਾਂ ਬੱਚੀਆਂ ਨੂੰ ਉੱਚਾ ਚੁੱਕਣ ਦੀ ਗੱਲ ਕਰਦੀਆਂ ਹਨ, ਜਦਕਿ ਦੂਜੇ ਪਾਸੇ ਦੇਸ਼ ਦਾ ਨਾਂ ਰੋਸ਼ਨ ਕਰਨ ਵਾਲੀਆਂ ਓਲੰਪੀਅਨ ਭਲਵਾਨ ਲੜਕੀਆਂ ਕੇਂਦਰ ਸਰਕਾਰ ਦੇ ਬਰੂਹਾਂ 'ਤੇ ਬੈਠ ਕੇ ਇਨਸਾਫ਼ ਲਈ ਲੜ ਰਹੀਆਂ ਹਨ। ਉਨ੍ਹਾਂ ਕਿਹਾ ਕਿ ਇਹ ਮਾਮਲਾ ਲੜਕੀਆਂ ਦੀ ਇੱਜਤ ਅਤੇ ਸਨਮਾਨ ਨਾਲ ਜੁੜਿਆ ਹੋਇਆ ਹੈ ਜਿਸ ਪ੍ਰਤੀ ਸਰਕਾਰ ਸੰਜੀਦਗੀ ਦਿਖਾ ਕੇ ਦੋਸ਼ੀ ਵਿਅਕਤੀ ਵਿਰੁੱਧ ਸਖ਼ਤ ਕਾਰਵਾਈ ਨੂੰ ਅਮਲ ਵਿੱਚ ਲਿਆਵੇ। ਐਡਵੋਕੇਟ ਧਾਮੀ ਨੇ ਆਖਿਆ ਕਿ ਸਿੱਖ ਕੌਮ ਆਪਣੇ ਇਤਿਹਾਸ, ਰਵਾਇਤਾਂ ਅਤੇ ਪਰੰਪਰਾਵਾਂ ਦੀ ਤਰਜਮਾਨੀ ਕਰਦਿਆਂ ਇਨ੍ਹਾਂ ਸੰਘਰਸ਼ੀ ਖਿਡਾਰਣਾਂ ਦਾ ਸਮਰਥਨ ਕਰਦੀ ਹੈ। ਜਲਦ ਹੀ ਇਨ੍ਹਾਂ ਖਿਡਾਰਣਾਂ ਨੂੰ ਮਿਲਣ ਵਾਸਤੇ ਸ਼੍ਰੋਮਣੀ ਕਮੇਟੀ ਵੱਲੋਂ ਇੱਕ ਵਫ਼ਦ ਦਿੱਲੀ ਭੇਜਿਆ ਜਾਵੇਗਾ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਕੱਤਰਤਾ ਦੇ ਹੋਰ ਫੈਸਲਿਆਂ ਬਾਰੇ ਦੱਸਿਆ ਕਿ ਸੋਸ਼ਲ ਮੀਡੀਆ 'ਤੇ ਸਿੱਖ ਵਿਰੋਧੀ ਬਿਰਤਾਂਤ ਸਿਰਜਣ ਵਾਲਿਆਂ ਨੂੰ ਹੁਣ ਬਖਸ਼ਿਆ ਨਹੀਂ ਜਾਵੇਗਾ। ਉਨ੍ਹਾਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਇਸ ਮਾਮਲੇ ਦੀ ਗੰਭੀਰਤਾ ਨੂੰ ਵੇਖਦਿਆਂ ਕਾਨੂੰਨੀ ਕਾਰਵਾਈ ਕਰਨ ਦਾ ਫੈਸਲਾ

ਲਿਆ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖਾਂ ਖਿਲਾਫ ਕਈ ਸੋਸ਼ਲ ਮੀਡੀਆ ਮੰਚ ਅਤੇ ਖਾਤੇ ਲਗਾਤਾਰ ਝੂਠਾ ਤੇ ਨਫ਼ਰਤੀ ਪ੍ਰਚਾਰ ਕਰ ਰਹੇ ਹਨ, ਜਿਨ੍ਹਾਂ 'ਤੇ ਸਰਕਾਰਾਂ ਸ਼ਿਕੰਜਾ ਨਹੀਂ ਕੱਸ ਰਹੀਆਂ। ਅਜਿਹੇ ਖਾਤਿਆਂ ਦੀ ਪਛਾਣ ਕਰਕੇ ਸ਼੍ਰੋਮਣੀ ਕਮੇਟੀ ਵੱਲੋਂ ਪੁਲਿਸ ਪ੍ਰਸ਼ਾਸਨ ਪਾਸ ਕਈ ਸ਼ਿਕਾਇਤਾਂ ਵੀ ਭੇਜੀਆਂ ਜਾ ਚੁੱਕੀਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਹੁਣ ਇਸ ਮਾਮਲੇ ਨੂੰ ਸਬੂਤਾਂ ਸਮੇਤ ਭਾਰਤ ਸਰਕਾਰ ਪਾਸ ਪੇਸ਼ ਕੀਤਾ ਜਾਵੇਗਾ ਅਤੇ ਜੇਕਰ ਫਿਰ ਵੀ ਕਾਰਵਾਈ ਨਾ ਹੋਈ ਤਾਂ ਮਾਮਲਾ ਅਦਾਲਤ ਵਿੱਚ ਲੈ ਕੇ ਜਾਵਾਂਗੇ।

ਐਡਵੋਕੇਟ ਧਾਮੀ ਨੇ ਪੰਜਾਬ ਅੰਦਰ ਲਗਾਤਾਰ ਵਾਪਰ ਰਹੀਆਂ ਬੇਅਦਬੀ ਅਤੇ ਗੁਰਦੁਆਰਾ ਸਾਹਿਬਾਨ ਦੀ ਮਰਯਾਦਾ ਭੰਗ ਕਰਨ ਵਾਲੀਆਂ ਘਟਨਾਵਾਂ 'ਤੇ ਸਰਕਾਰ ਦੇ ਅਵੇਸਲੇਪਣ ਦੀ ਤਿੱਖੀ ਆਲੋਚਨਾ ਕੀਤੀ। ਉਨ੍ਹਾਂ ਕਿਹਾ ਕਿ ਇਹ ਫਿਕਰਮੰਦੀ ਦੀ ਗੱਲ ਹੈ ਕਿ ਪੰਜਾਬ ਅੰਦਰ ਧਾਰਮਿਕ ਜਜ਼ਬਾਤਾਂ ਨਾਲ ਖੇਡਣ ਵਾਲਿਆਂ ਦੇ ਹੌਂਸਲੇ ਲਗਾਤਾਰ ਵਧ ਰਹੇ ਹਨ। ਪੰਜਾਬ ਦੀ ਸਰਕਾਰ ਇਸ ਨੂੰ ਗੰਭੀਰਤਾ ਨਾਲ ਨਹੀਂ ਲੈ ਰਹੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਇਸ 'ਤੇ ਗਹਿਰੀ ਚਿੰਤਾ ਪ੍ਰਗਟਾਈ ਅਤੇ ਇਸ ਮਾਮਲੇ ਨੂੰ ਕੇਂਦਰ ਦੇ ਗ੍ਰਹਿ ਮੰਤਰਾਲੇ ਪਾਸ ਰੱਖਣ ਦਾ ਫੈਸਲਾ ਕੀਤਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨ ਵਾਲਿਆਂ ਖਿਲਾਫ ਸਖ਼ਤ ਕਾਨੂੰਨ ਬਣਨੇ ਚਾਹੀਦੇ ਹਨ ਅਤੇ ਸਮੇਂ ਸਿਰ ਮਿਸਾਲੀ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ। ਉਨ੍ਹਾਂ ਗੁਰਦੁਆਰਾ ਕਮੇਟੀਆਂ ਅਤੇ ਸੰਗਤ ਨੂੰ ਵੀ ਅਪੀਲ ਕੀਤੀ ਕਿ ਹਰ ਸਮੇਂ ਗੁਰੂ ਘਰ ਅੰਦਰ ਪਹਿਰੇਦਾਰੀ ਯਕੀਨੀ ਬਣਾਈ ਜਾਵੇ। ਇਸ ਦੇ ਨਾਲ ਹੀ ਐਡਵੋਕੇਟ ਧਾਮੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਗੁਰੂ ਡਾਂਗਮਾਰ ਸਿੱਕਮ ਅਤੇ ਗੁਰਦੁਆਰਾ ਤਪੋਅਸਥਾਨ ਗੁਰੂ ਨਾਨਕ ਦੇਵ ਜੀ ਮੇਚੁਕਾ ਅਰੁਣਾਚਲ ਪ੍ਰਦੇਸ਼ ਦੇ ਮਾਮਲਿਆਂ ਸਬੰਧੀ ਕਮੇਟੀਆਂ ਗਠਤ ਕੀਤੀਆਂ ਜਾ ਚੁੱਕੀਆਂ ਹਨ, ਜੋ ਜਲਦ ਹੀ ਸਬੰਧਤ ਸਰਕਾਰਾਂ ਨਾਲ ਗੱਲਬਾਤ ਲਈ ਜਾਣਗੀਆਂ। ਉਨ੍ਹਾਂ ਇਹ ਵੀ ਦੱਸਿਆ ਕਿ ਇਹ ਦੋਵੇਂ ਮਾਮਲੇ ਬੋਧੀਆਂ ਨਾਲ ਸਬੰਧਤ ਹਨ, ਇਸ ਲਈ ਵਫ਼ਦ ਵੱਲੋਂ ਦਲਾਈਲਾਮਾ ਨਾਲ ਵੀ ਮੁਲਾਕਾਤ ਕੀਤੀ ਜਾਵੇਗੀ। ਬੰਦੀ ਸਿੰਘਾਂ ਦੀ ਰਿਹਾਈ ਬਾਰੇ ਗੱਲ ਕਰਦਿਆਂ ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ੨੬ ਲੱਖ ਦੇ ਕਰੀਬ ਪ੍ਰੋਫਾਰਮੇ ਭਰੇ ਹਨ ਜੋ ਜਲਦ ਰਾਜਪਾਲ ਪੰਜਾਬ ਰਾਹੀਂ ਦੇਸ਼ ਦੇ ਰਾਸ਼ਟਰਪਤੀ ਨੂੰ ਭੇਜੇ ਜਾਣਗੇ। ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ਸਿੱਖ ਮਸਲਿਆਂ ਨੂੰ ਲੈ ਕੇ ਭਾਰਤ ਦੇ ਰਾਸ਼ਟਰਪਤੀ ਪਾਸੋਂ ਵੀ ਮਿਲਣ ਵਾਸਤੇ ਸਮਾਂ ਮੰਗਿਆ ਗਿਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਬੀਤੇ ਸਮੇਂ ਸ੍ਰੀ ਦਰਬਾਰ ਸਾਹਿਬ ਨੇੜੇ ਹੋਏ ਧਮਾਕਿਆਂ ਦੇ ਮੱਦੇਨਜ਼ਰ ਸੁਰੱਖਿਆ ਲਈ ਲੋੜੀਂਦੇ ਕਦਮ ਚੁੱਕੇ ਗਏ ਹਨ ਅਤੇ ਹੋਰ ਲੋੜੀਂਦੇ ਪ੍ਰਬੰਧ ਕਰਨ ਬਾਰੇ ਵੀ ਕਾਰਵਾਈ ਜਾਰੀ ਹੈ।

ਐਡਵੋਕੇਟ ਧਾਮੀ ਅਨੁਸਾਰ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਅਤੇ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਸ. ਪਰਕਾਸ਼ ਸਿੰਘ ਬਾਦਲ ਦੇ ਅਕਾਲ ਚਲਾਣੇ 'ਤੇ ਸ਼ੋਕ ਮਤਾ ਪਾਸ ਕਰਕੇ ਸ਼ਰਧਾਂਜਲੀ ਦਿੱਤੀ ਗਈ। ਉਨ੍ਹਾਂ ਕਿਹਾ ਕਿ ਸ. ਬਾਦਲ ਦੀਆਂ ਪੰਜਾਬ ਅਤੇ ਪੰਥ ਪ੍ਰਤੀ ਵੱਡੀਆਂ ਸੇਵਾਵਾਂ ਹਨ ਜਿਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ।

ਇਕੱਤਰਤਾ 'ਚ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਕਮੇਟੀ ਮੈਂਬਰ ਸ. ਮੋਹਨ ਸਿੰਘ ਬੰਗੀ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸ. ਗੁਰਨਾਮ ਸਿੰਘ ਜੱਸਲ, ਬਾਬਾ ਗੁਰਪ੍ਰੀਤ ਸਿੰਘ ਰੰਧਾਵਾ, ਸ. ਭੁਪਿੰਦਰ ਸਿੰਘ ਅਸੰਧ

ਤੇ ਸ. ਮਲਕੀਤ ਸਿੰਘ ਚੰਗਾਲ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਸਿਮਰਜੀਤ ਸਿੰਘ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਤਰਸੇਮ ਸਿੰਘ ਗਿੱਲ, ਸ. ਗੁਰਪ੍ਰਤਾਪ ਸਿੰਘ ਮਸਾਣੀਆਂ, ਐਕਸੀਅਨ ਸ. ਜਤਿੰਦਰਪਾਲ ਸਿੰਘ, ਸ. ਸੁਖਜਿੰਦਰ ਸਿੰਘ ਆਦਿ ਹਾਜ਼ਰ ਸਨ।੨੦ ਮਈ

# ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਮੌਕੇ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦਾ ਦਿਹਾੜਾ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਥੇ ਸਥਿਤ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸਤਨਾਮ ਸਿੰਘ ਕੁਹਾੜਕਾ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਸਮਾਗਮ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸ਼੍ਰੋਮਣੀ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ ਸਮੇਤ ਹੋਰ ਸ਼ਖ਼ਸੀਅਤਾਂ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਮਨੁੱਖਤਾ ਲਈ ਚਾਨਣ-ਮੁਨਾਰਾ ਹੈ। ਗੁਰੂ ਸਾਹਿਬ ਨੇ ਹੱਕ, ਸੱਚ ਦੀ ਖ਼ਾਤਰ ਆਪਣੀ ਸ਼ਹਾਦਤ ਦਿੱਤੀ ਅਤੇ ਜ਼ਬਰ ਦਾ ਮੁਕਾਬਲਾ ਕਰਨ ਵਾਸਤੇ ਮਾਨਵਤਾ ਨੂੰ ਭੈਅ ਮੁਕਤ ਕੀਤਾ। ਐਡਵੋਕੇਟ ਧਾਮੀ ਨੇ ਸੰਗਤ ਨੂੰ ਗੁਰੂ ਸਾਹਿਬ ਦੇ ਜੀਵਨ ਤੋਂ ਪ੍ਰੇਰਣਾ ਲੈਣ ਦੀ ਅਪੀਲ ਵੀ ਕੀਤੀ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਹਰਪ੍ਰੀਤ ਸਿੰਘ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ, ਮੀਤ ਮੈਨੇਜਰ ਸ. ਜਸਬੀਰ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ।

ਇਸੇ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵੀ ਵੱਡੀ ਗਿਣਤੀ ਵਿਚ ਸੰਗਤਾਂ ਨੇ ਨਤਮਸਤਕ ਹੋ ਕੇ ਸ਼ਰਧਾ ਪ੍ਰਗਟਾਈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਸਮੇਤ ਇਥੇ ਸਥਿਤ ਹੋਰ ਗੁਰਦੁਆਰਾ ਸਾਹਿਬਾਨ ਵਿਖੇ ਠੰਡੇ ਮਿੱਠੇ ਜਲ ਦੀਆਂ ਛਬੀਲਾਂ ਲਗਾਈਆਂ ਗਈਆਂ।੨੩ ਮਈ

# ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਾਕਾ ਸ੍ਰੀ ਪਾਉਂਟਾ ਸਾਹਿਬ ਦੀ ਯਾਦ 'ਚ ਸਮਾਗਮ

ਅੰਮ੍ਰਿਤਸਰ- ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਦੇ ਪ੍ਰਬੰਧ ਨੂੰ ਮਹੰਤਾਂ ਤੋਂ ਅਜ਼ਾਦ ਕਰਵਾਉਣ ਸਮੇਂ ੧੯੬੪ ਨੂੰ ਵਾਪਰੇ ਸਾਕੇ 'ਚ ਸ਼ਹੀਦ ਹੋਏ ਸਿੰਘਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਸ੍ਰੀ ਪਾਉਂਟਾ ਸਾਹਿਬ ਦੇ ਸਾਕੇ ਦੌਰਾਨ ਨਿਹੰਗ ਜਥੇਬੰਦੀ ਮਿਸਲ ਸ਼ਹੀਦਾਂ ਤਰਨਾ ਦਲ ਦੇ ੧੧ ਸਿੰਘ ਸ਼ਹੀਦ ਹੋਏ ਸਨ। ਇਸ ਸਾਕੇ ਦੇ ਗਵਾਹ ਮਿਸਲ ਸ਼ਹੀਦਾਂ ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਜੀ

ਹਰੀਆਂ ਵੇਲਾਂ ਵਾਲੇ ਹਨ, ਜਿਨ੍ਹਾਂ ਨੂੰ ਪੰਥ ਵੱਲੋਂ ਜਿੰਦਾ ਸ਼ਹੀਦ ਦਾ ਖਿਤਾਬ ਮਿਲਿਆ ਹੋਇਆ ਹੈ। ਸਾਕੇ ਦੀ ਸਲਾਨਾ ਯਾਦ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਹਜ਼ੂਰੀ ਰਾਗੀ ਭਾਈ ਮਨਿੰਦਰ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਗੁਰਚਰਨ ਸਿੰਘ ਨੇ ਕੀਤੀ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਵਿਖੇ ਵਾਪਰੇ ਸਾਕੇ ਦੇ ਦਰਦ ਨੂੰ ਸਿੱਖ ਕਦੇ ਵੀ ਭੁੱਲ ਨਹੀਂ ਸਕਦੇ। ਸ੍ਰੀ ਪਾਉਂਟਾ ਸਾਹਿਬ ਦੇ ਸਾਕੇ 'ਚ ਨਿਹੰਗ ਜਥੇਬੰਦੀ ਮਿਸਲ ਸ਼ਹੀਦਾਂ ਤਰਨਾ ਦਲ ਦੇ ਸਿੰਘਾਂ ਵੱਲੋਂ ਵੱਡੀਆਂ ਸ਼ਹਾਦਤਾਂ ਦੇ ਕੇ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਪੰਥਕ ਹੱਥਾਂ ਵਿਚ ਲਿਆ ਗਿਆ ਸੀ। ਉਨ੍ਹਾਂ ਕਿਹਾ ਕਿ ਦੇਸ਼ ਦੀ ਅਜ਼ਾਦੀ ਤੋਂ ਪਹਿਲਾਂ ਕਈ ਸਾਕੇ ਵਾਪਰੇ ਜਿਨ੍ਹਾਂ ਵਿਚ ਸਿੱਖਾਂ ਦੀਆਂ ਅਣਗਿਣਤ ਸ਼ਹੀਦੀਆਂ ਹੋਈਆਂ। ਉਸ ਸਮੇਂ ਅੰਗਰੇਜ਼ਾਂ ਦਾ ਰਾਜ ਸੀ ਅਤੇ ਸਿੱਖਾਂ ਨੇ ਉਸ ਜ਼ੁਲਮ ਨੂੰ ਹੱਸ ਕੇ ਜਰਿਆ, ਪਰੰਤੂ ਜਿਹੜੇ ਸਾਕੇ ਅਜ਼ਾਦ ਭਾਰਤ ਵਿਚ ਵਾਪਰੇ ਉਨ੍ਹਾਂ ਦਾ ਦਰਦ ਸਿੱਖ ਕੌਮ ਕਦੀ ਨਹੀਂ ਭੁਲਾ ਸਕਦੀ। ਉਨ੍ਹਾਂ ਕਿਹਾ ਕਿ ਸਾਕੇ ਦੇ ਗਵਾਹ ਮਿਸਲ ਸ਼ਹੀਦਾਂ ਤਰਨਾ ਦਲ ਦੇ ਮੁਖੀ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ ਕੌਮ ਦੀ ਪ੍ਰਮੁੱਖ ਸ਼ਖ਼ਸੀਅਤ ਹਨ, ਜੋ ਪੰਥਕ ਏਕਤਾ ਲਈ ਹਮੇਸ਼ਾ ਯਤਨਸ਼ੀਲ ਰਹਿੰਦੇ ਹਨ। ਇਸ ਮੌਕੇ ਐਡਵੋਕੇਟ ਧਾਮੀ ਨੇ ਸਾਕਾ ਸ੍ਰੀ ਪਾਉਂਟਾ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹਰ ਸਾਲ ੨੩ ਮਈ ਨੂੰ ਸਮਾਗਮ ਕਰਨ ਦਾ ਐਲਾਨ ਕੀਤਾ। ਉਨ੍ਹਾਂ ਕਿਹਾ ਕਿ ਭਾਵੇਂ ਸਾਕਾ ੨੨ ਮਈ ਨੂੰ ਵਾਪਰਿਆ ਸੀ ਪਰ ਇਸ ਸਬੰਧ ਵਿਚ ਸ੍ਰੀ ਪਾਉਂਟਾ ਸਾਹਿਬ ਵਿਖੇ ਹੋਣ ਵਾਲੇ ਸਮਾਗਮਾਂ ਕਰਕੇ ਸ੍ਰੀ ਦਰਬਾਰ ਸਾਹਿਬ ਵਿਖੇ ਇਸ ਸਬੰਧੀ ੨੩ ਮਈ ਨੂੰ ਸਮਾਗਮ ਕੀਤਾ ਜਾਇਆ ਕਰੇਗਾ।

ਇਸ ਦੌਰਾਨ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਨੇ ਕਿਹਾ ਕਿ ਗੁਰੂ ਘਰਾਂ ਅੰਦਰ ਪੰਥਕ ਮਰਯਾਦਾ ਬਹਾਲ ਰੱਖਣ ਲਈ ਕੌਮ ਨੇ ਹਮੇਸ਼ਾ ਹੀ ਕੁਰਬਾਨੀਆਂ ਦਿੱਤੀਆਂ ਹਨ ਅਤੇ ਸ੍ਰੀ ਪਾਉਂਟਾ ਸਾਹਿਬ ਦਾ ਪ੍ਰਬੰਧ ਲੈਣ ਲਈ ਇਹ ਸੇਵਾ ਗੁਰੂ ਸਾਹਿਬ ਵੱਲੋਂ ਮਿਸਲ ਸ਼ਹੀਦਾਂ ਤਰਨਾ ਦਲ ਦੇ ਸਿੰਘਾਂ ਨੂੰ ਪ੍ਰਾਪਤ ਹੋਈ। ਉਨ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਸਾਕੇ ਦੀ ਯਾਦ ਹਰ ਸਾਲ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਮਨਾਉਣ ਅਤੇ ਸਾਕੇ ਦਾ ਚਿੱਤਰ ਕੇਂਦਰੀ ਸਿੱਖ ਅਜਾਇਬ ਘਰ ਵਿਚ ਲਗਾਉਣ ਲਈ ਸ਼੍ਰੋਮਣੀ ਕਮੇਟੀ ਦਾ ਧੰਨਵਾਦ ਵੀ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਹੋਰ ਸ਼ਖ਼ਸੀਅਤਾਂ ਵੱਲੋਂ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਦਾ ਸਨਮਾਨ ਵੀ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਪ੍ਰੀਤ ਸਿੰਘ ਝੱਬਰ, ਬਾਬਾ ਨੌਰੰਗ ਸਿੰਘ, ਬਾਬਾ ਗੁਰਦੇਵ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਸ. ਸਿਮਰਜੀਤ ਸਿੰਘ, ਸ. ਗੁਰਮੀਤ ਸਿੰਘ ਬੁੱਟਰ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਜਸਵਿੰਦਰ ਸਿੰਘ ਜੱਸੀ, ਸ. ਪਰਮਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਮਨਜੀਤ ਸਿੰਘ, ਸ. ਗੁਰਮੀਤ ਸਿੰਘ, ਮੈਨੇਜਰ ਸ. ਬਘੇਲ ਸਿੰਘ, ਸ. ਸਤਨਾਮ ਸਿੰਘ ਰਿਆੜ, ਸ. ਇਕਬਾਲ ਸਿੰਘ ਮੁਖੀ, ਸ. ਭਗਵੰਤ ਸਿੰਘ ਧੰਗੇੜਾ, ਸ. ਗੁਰਤਿੰਦਰਪਾਲ ਸਿੰਘ ਆਦਿ ਹਾਜ਼ਰ ਸਨ।੨੩ ਮਈ

# ਸ੍ਰੀ ਦਰਬਾਰ ਸਾਹਿਬ ਪੁੱਜਦੀ ਸੰਗਤ ਨੂੰ ਜਾਣਕਾਰੀ ਮੁਹੱਈਆ ਕਰਵਾਉਣ ਲਈ ਵੱਡ ਅਕਾਰੀ ਸਕਰੀਨ ਸਥਾਪਤ

## ਸਕਰੀਨ ਦਾ ਮਕਸਦ ਸ਼ਰਧਾਲੂਆਂ ਨੂੰ ਇਤਿਹਾਸ ਤੋਂ ਵਾਕਫ ਕਰਵਾਉਣ ਦੇ ਨਾਲ-ਨਾਲ ਮਰਯਾਦਾ ਬਾਰੇ ਜਾਗਰੂਕ ਕਰਨਾ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜਦੀ ਸੰਗਤ ਨੂੰ ਇਸ ਪਾਵਨ ਅਸਥਾਨ ਦੇ ਇਤਿਹਾਸ, ਪ੍ਰੰਪਰਾਵਾਂ ਅਤੇ ਲੋੜੀਂਦੇ ਦਿਸ਼ਾ-ਨਿਰਦੇਸ਼ਾਂ ਬਾਰੇ ਜਾਣਕਾਰੀ ਦੇਣ ਲਈ ਇਕ ਵੱਡ-ਅਕਾਰੀ ਸਕਰੀਨ ਲਗਾਈ ਗਈ ਹੈ। ਇਹ ਸਕਰੀਨ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਦੁਆਰ ਦੇ ਨਜ਼ਦੀਕ ਲਗਾਈ ਗਈ ਹੈ, ਜਿਸ ਦੀ ਸੇਵਾ ਓਬਰਾਏ ਗਰੁੱਪ ਯੂਕੇ ਅਤੇ ਦੁਬਈ ਦੇ ਸ. ਜਸਪ੍ਰੀਤ ਸਿੰਘ ਨੇ ਕਰਵਾਈ ਹੈ। ਸਥਾਪਤ ਕੀਤੀ ਗਈ ਇਸ ਸਕਰੀਨ 'ਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਆਉਂਦੀਆਂ ਸੰਗਤਾਂ ਨੂੰ ਪੰਜਾਬੀ, ਅੰਗਰੇਜ਼ੀ ਅਤੇ ਹਿੰਦੀ ਤਿੰਨ ਭਾਸ਼ਾਵਾਂ ਵਿਚ ਵੱਖ-ਵੱਖ ਤਰ੍ਹਾਂ ਦੀ ਜਾਣਕਾਰੀ ਮੁਹੱਈਆ ਕਰਵਾਈ ਜਾਵੇਗੀ। ਸਕਰੀਨ ਦਾ ਉਦਘਾਟਨ ਕਰਨ ਪੁੱਜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪੂਰੇ ਵਿਸ਼ਵ ਦੀਆਂ ਸੰਗਤਾਂ ਲਈ ਆਸਥਾ ਦਾ ਕੇਂਦਰ ਹੈ ਅਤੇ ਇਥੇ ਨਤਮਸਤਕ ਹੋਣ ਮੌਕੇ ਪੰਜਾਬ ਤੋਂ ਇਲਾਵਾ ਦੇਸ਼ ਦੁਨੀਆਂ ਤੋਂ ਸੰਗਤਾਂ ਪੁੱਜਦੀਆਂ ਹਨ। ਉਨ੍ਹਾਂ ਕਿਹਾ ਕਿ ਸਕਰੀਨ ਲਗਾਉਣ ਦਾ ਮਕਸਦ ਸ਼ਰਧਾਲੂ ਸੰਗਤਾਂ ਨੂੰ ਇਤਿਹਾਸ ਤੋਂ ਵਾਕਫ ਕਰਵਾਉਣ ਦੇ ਨਾਲ-ਨਾਲ ਮਰਯਾਦਾ ਬਾਰੇ ਜਾਗਰੂਕ ਕਰਨਾ ਹੈ। ਇਸ ਦੇ ਨਾਲ ਹੀ ਕੁਝ ਲੋੜੀਂਦੇ ਦਿਸ਼ਾ ਨਿਰਦੇਸ਼ ਵੀ ਸੰਗਤ ਤਕ ਪੁੱਜਦਾ ਕਰਨੇ ਜ਼ਰੂਰੀ ਹਨ, ਜੋ ਇਸ ਸਕਰੀਨ ਜ਼ਰੀਏ ਉਭਾਰੇ ਜਾਣਗੇ। ਉਨ੍ਹਾਂ ਦੱਸਿਆ ਕਿ ਫਿਲਹਾਲ ਇਸ 'ਤੇ ਤਿੰਨ ਭਾਸ਼ਾਵਾਂ ਵਿਚ ਸੰਗਤ ਦੇ ਧਿਆਨ ਰੱਖਣਯੋਗ ਗੱਲਾਂ ਨੂੰ ਪ੍ਰਸਤੁਤ ਕੀਤਾ ਗਿਆ ਹੈ, ਜਦਕਿ ਅਗਲੇ ਦਿਨਾਂ ਅੰਦਰ ਇਤਿਹਾਸ ਨਾਲ ਸਬੰਧਤ ਜਾਣਕਾਰੀ ਵੀ ਸ਼ਾਮਲ ਕਰ ਦਿੱਤੀ ਜਾਵੇਗੀ। ਐਡਵੋਕੇਟ ਧਾਮੀ ਨੇ ਸਕਰੀਨ ਦੀ ਸੇਵਾ ਕਰਨ ਵਾਲੇ ਸ਼ਰਧਾਲੂਆਂ ਦਾ ਧੰਨਵਾਦ ਵੀ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕਿਹਾ ਕਿ ਆਧੁਨਿਕ ਤਕਨੀਕਾਂ ਦੇ ਮਾਧਿਅਮ ਨਾਲ ਸੰਗਤ ਨੂੰ ਲੋੜੀਂਦੀ ਜਾਣਕਾਰੀ ਮੁਹੱਈਆ ਕਰਵਾਉਣ ਲਈ ਯਤਨ ਜਾਰੀ ਹਨ ਅਤੇ ਇਸੇ ਤਹਿਤ ਹੀ ਇਹ ਸਕਰੀਨ ਲਗਾਈ ਗਈ ਹੈ। ਉਨ੍ਹਾਂ ਆਸ ਪ੍ਰਗਟਾਈ ਕਿ ਸ਼ਰਧਾਲੂ ਇਸ ਤੋਂ ਜ਼ਰੂਰ ਲਾਭ ਲੈਣਗੇ। ਇਸ ਮੌਕੇ ਓਬਰਾਏ ਪਰਿਵਾਰ ਦੇ ਮੈਂਬਰਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਨਿਸ਼ਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਮੀਡੀਆ ਇੰਚਾਰਜ ਸ. ਹਰਭਜਨ ਸਿੰਘ ਵਕਤਾ ਅਤੇ ਹੋਰ ਮੌਜੂਦ ਸਨ।੨੩ ਮਈ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰਬਾਣੀ ਪ੍ਰਸਾਰਣ ਲਈ ਜਲਦ ਮੰਗੇ ਜਾਣਗੇ ਖੁੱਲ੍ਹੇ ਟੈਂਡਰ- ਐਡਵੋਕੇਟ ਧਾਮੀ

## ਕਿਹਾ- ਮੀਰੀ ਪੀਰੀ ਦੇ ਸਿੱਖ ਸਿਧਾਂਤ ਤੋਂ ਕੋਰੇ ਹੋਣ ਕਰਕੇ ਬੇਤੁਕੀ ਬਿਆਨਬਾਜ਼ੀ ਕਰ ਰਹੇ ਹਨ ਸ. ਭਗਵੰਤ ਸਿੰਘ ਮਾਨ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰਬਾਣੀ ਪ੍ਰਸਾਰਣ ਲਈ ਜਲਦ ਹੀ ਖੁੱਲ੍ਹੇ ਟੈਂਡਰ ਮੰਗੇ ਜਾਣਗੇ। ਉਨ੍ਹਾਂ ਦੱਸਿਆ ਕਿ ਇਸ ਕਾਰਜ ਲਈ ਪੰਜ ਮੈਂਬਰੀ ਕਮੇਟੀ ਗਠਤ ਕੀਤੀ ਗਈ ਹੈ, ਜੋ ਨਿਯਮ ਅਤੇ ਸ਼ਰਤਾਂ ਤੈਅ ਕਰੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਗੁਰਬਾਣੀ ਪ੍ਰਸਾਰਣ ਸਬੰਧੀ ਕੁਝ ਲੋਕਾਂ ਵੱਲੋਂ ਜਾਣਬੁਝ ਕੇ ਬੇਲੋੜਾ ਵਿਵਾਦ ਪੈਦਾ ਕੀਤਾ ਜਾ ਰਿਹਾ ਹੈ ਅਤੇ ਦੁੱਖ ਦੀ ਗੱਲ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਵੀ ਇਸ ਵਿਚ ਭਾਗੀ ਹਨ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਨੇ ਬੀਤੇ ਅਰਸੇ ਦੌਰਾਨ ਨਿਯਮਾਂ ਤਹਿਤ ਗੁਰਬਾਣੀ ਪ੍ਰਸਾਰਣ ਦੇ ਹੱਕ ਵੱਖ-ਵੱਖ ਚੈਨਲਾਂ ਨੂੰ ਦਿੱਤੇ ਸਨ, ਜਿਸ ਤਹਿਤ ਮੌਜੂਦਾ ਸਮੇਂ ਜੀ-ਨੈਕਸਟ ਮੀਡੀਆ ਪ੍ਰਾਈਵੇਟ ਲਿਮਿ: (ਪੀਟੀਸੀ ਚੈਨਲ) ਨਾਲ ਚੱਲ ਰਿਹਾ ਇਕਰਾਰਨਾਮਾ ਜੁਲਾਈ ੨੦੨੩ ਤਕ ਹੈ। ਇਹ ਇਕਰਾਰਨਾਮਾ ੨੪ ਜੁਲਾਈ ੨੦੧੨ ਨੂੰ ੧੧ ਸਾਲ ਲਈ ਹੋਇਆ ਸੀ ਅਤੇ ਹੁਣ ਇਸ ਦੇ ਸਮਾਪਤ ਹੋਣ 'ਤੇ ਨਵੇਂ ਸਿਰਿਓਂ ਕਾਰਵਾਈ ਕੀਤੀ ਜਾਣੀ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਇਕਰਾਰਨਾਮੇ ਤਹਿਤ ਜੀ-ਨੈਕਸਟ ਮੀਡੀਆ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਵਿਦਿਆ ਫੰਡ ਲਈ ੧ ਕਰੋੜ ਰੁਪਏ ਸਾਲਾਨਾ (੧੦% ਸਾਲਾਨਾ ਵਾਧੇ ਨਾਲ) ਦੇਣਾ ਤੈਅ ਹੋਇਆ ਸੀ, ਜਿਸ ਅਨੁਸਾਰ ਬਣਦੀ ਹੁਣ ਤਕ ਦੀ ਸਾਰੀ ਰਾਸ਼ੀ ਜਮ੍ਹਾ ਹੋ ਚੁੱਕੀ ਹੈ।

ਉਨ੍ਹਾਂ ਕਿਹਾ ਕਿ ਗੁਰਬਾਣੀ ਦੇ ਪ੍ਰਸਾਰਣ ਲਈ ਇਕ ਮਰਯਾਦਾ ਬੇਹੱਦ ਲਾਜ਼ਮੀ ਹੈ, ਜਿਸ ਕਰਕੇ ਹਰ ਇਕ ਨੂੰ ਇਸ ਦੇ ਪ੍ਰਸਾਰਣ ਦੀ ਖੁੱਲ੍ਹ ਨਹੀਂ ਦਿੱਤੀ ਜਾ ਸਕਦੀ। ਜਿਹੜਾ ਵੀ ਗੁਰਬਾਣੀ ਪ੍ਰਸਾਰਣ ਦੇ ਹੱਕ ਪ੍ਰਾਪਤ ਕਰੇਗਾ ਉਸ ਨੂੰ ਸੰਗਤ ਦੀਆਂ ਧਾਰਮਿਕ ਭਾਵਨਾਵਾਂ ਦੀ ਕਦਰ ਦੇ ਨਾਲ-ਨਾਲ ਸ਼੍ਰੋਮਣੀ ਕਮੇਟੀ ਵੱਲੋਂ ਨਿਰਧਾਰਤ ਮਰਯਾਦਾ ਅਤੇ ਨਿਯਮਾਂ ਦਾ ਪਾਲਣਾ ਕਰਨਾ ਜ਼ਰੂਰੀ ਹੋਵੇਗਾ। ਇਸ ਦੇ ਨਾਲ ਹੀ ਗੁਰਬਾਣੀ ਦਾ ਪ੍ਰਸਾਰਣ ਵਿਸ਼ਵ ਭਰ ਵਿਚ ਕਰਨਾ ਯਕੀਨੀ ਬਣਾਉਣਾ ਪਵੇਗਾ। ਦੂਸਰੇ ਪਾਸੇ ਜੇਕਰ ਖੁੱਲ੍ਹੇਆਮ ਗੁਰਬਾਣੀ ਪ੍ਰਸਾਰਣ ਦੀ ਆਗਿਆ ਦੇ ਦਿੱਤੀ ਜਾਵੇ ਤਾਂ ਮਰਯਾਦਾ ਵਿਰੁੱਧ ਕਈ ਮਾਮਲੇ ਉਭਰਨਗੇ, ਖਾਸਕਰ ਇਸ਼ਤਿਹਾਰਬਾਜ਼ੀ ਨੂੰ ਲੈ ਕੇ ਵਿਵਾਦ ਪੈਦਾ ਹੋਣਗੇ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਗੁਰਬਾਣੀ ਪ੍ਰਸਾਰਣ ਨੂੰ ਲੈ ਕੇ ਬੇਹੱਦ ਸੰਜੀਦਾ ਹੈ, ਜਦਕਿ ਪੰਜਾਬ ਦੇ ਮੁੱਖ ਮੰਤਰੀ ਸ. ਭਗਵੰਤ ਸਿੰਘ ਮਾਨ ਇਸ 'ਤੇ ਰਾਜਨੀਤੀ ਕਰ ਰਹੇ ਹਨ। ਸ. ਭਗਵੰਤ ਸਿੰਘ ਮਾਨ ਕਦੀ ਸੰਗਤਾਂ ਨੂੰ ਗੋਲਕਾਂ ਵਿਚ ਪੈਸੇ ਪਾਉਣਾ ਬੰਦ ਕਰਨ ਲਈ ਆਖਦੇ ਹਨ ਅਤੇ ਕਦੀ ਗੁਰਬਾਣੀ ਪ੍ਰਸਾਰਣ ਦੇ ਮਾਮਲੇ ਸਬੰਧੀ ਦੁਬਿਧਾ ਪੈਦਾ ਕਰਨ ਦਾ ਯਤਨ ਕਰਦੇ ਹਨ। ਇਹ ਮੁੱਖ ਮੰਤਰੀ ਦੇ ਜ਼ੁੰਮੇਵਾਰ ਅਹੁਦੇ 'ਤੇ ਬੈਠੇ ਵਿਅਕਤੀ ਨੂੰ ਸ਼ੋਭਾ ਨਹੀਂ ਦਿੰਦਾ। ਐਡਵੋਕੇਟ ਧਾਮੀ ਨੇ ਸ. ਭਗਵੰਤ ਸਿੰਘ ਮਾਨ ਵੱਲੋਂ ਉਨ੍ਹਾਂ 'ਤੇ ਕੀਤੀਆਂ ਟਿੱਪਣੀਆਂ ਦੇ ਜਵਾਬ ਵਿਚ ਕਿਹਾ ਕਿ ਮੁੱਖ ਮੰਤਰੀ ਇਹ ਦੱਸ ਸਕਦੇ ਹਨ ਕਿ ਉਹ ਦਿੱਲੀ ਦੇ ਤੋਤੇ ਨਹੀਂ ਹਨ? ਉਨ੍ਹਾਂ ਕਿਹਾ ਕਿ ਸ. ਭਗਵੰਤ ਸਿੰਘ ਮਾਨ ਨੂੰ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦਾ ਇਤਿਹਾਸ ਪਤਾ ਨਹੀਂ ਹੈ। ਐਡਵੋਕੇਟ ਧਾਮੀ ਨੇ ਸ. ਮਾਨ ਨੂੰ ਯਾਦ ਦਵਾਉਂਦਿਆਂ ਕਿਹਾ ਕਿ ਮਾਸਟਰ ਤਾਰਾ ਸਿੰਘ ਸ਼੍ਰੋਮਣੀ ਅਕਾਲੀ ਦਲ ਦੇ ਨਾਲ-ਨਾਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਰਹੇ। ਇਸ ਤੋਂ ਇਲਾਵਾ ਸ. ਮੋਹਨ ਸਿੰਘ ਨਾਗੋਕੇ ਅਤੇ ਸ. ਮੋਹਨ ਸਿੰਘ ਤੁੜ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਇਕੋ ਸਮੇਂ ਜਥੇਦਾਰ ਰਹੇ। ਮੁੱਖ ਮੰਤਰੀ ਮੀਰੀ ਪੀਰੀ ਦੇ ਸਿੱਖ ਸਿਧਾਂਤ ਤੋਂ ਕੋਰੇ ਹੋਣ ਕਰਕੇ ਬੇਤੁਕੀ ਬਿਆਨਬਾਜ਼ੀ ਕਰ ਰਹੇ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਮੁੱਖ ਮੰਤਰੀ ਨੂੰ ਸਰਕਾਰ ਦੇ ਕਰਨ ਵਾਲੇ ਕਾਰਜਾਂ ਵੱਲ ਧਿਆਨ ਦੇਣ ਅਤੇ ਮਰਯਾਦਾ ਵਿਚ ਰਹਿ ਕੇ ਗੱਲ ਕਰਨ ਦੀ ਨਸੀਹਤ ਦਿੱਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ

ਰਾਜਿੰਦਰ ਸਿੰਘ ਮਹਿਤਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਪ੍ਰੀਤ ਸਿੰਘ ਝੱਬਰ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ, ਸ. ਜਸਵਿੰਦਰ ਸਿੰਘ ਜੱਸੀ ਹਾਜ਼ਰ ਸਨ।੨੩ ਮਈ

# ਅਕਾਸ਼ਵਾਣੀ ਦੇ ਦਿੱਲੀ ਤੇ ਚੰਡੀਗੜ੍ਹ ਕੇਦਰਾਂ ਤੋਂ ਪੰਜਾਬੀ ਬੁਲੇਟਿਨ ਬੰਦ ਕਰਨਾ ਪੰਜਾਬੀਆਂ ਨਾਲ ਵਿਤਕਰਾ- ਐਡਵੋਕੇਟ ਧਾਮੀ

## ਸਰਕਾਰ ਫੈਸਲੇ 'ਤੇ ਮੁੜ ਵਿਚਾਰ ਕਰਕੇ ਪਹਿਲਾਂ ਵਾਲੀ ਨੀਤੀ ਲਾਗੂ ਕਰਨ ਦੇ ਆਦੇਸ਼ ਜਾਰੀ ਕਰੇ

ਅੰਮ੍ਰਿਤਸਰ- ਦੇਸ਼ ਦੀ ਰਾਜਧਾਨੀ ਦਿੱਲੀ ਅਤੇ ਪੰਜਾਬ ਦੇ ਰਾਜਧਾਨੀ ਚੰਡੀਗੜ੍ਹ ਤੋਂ ਚਲਦੇ ਅਕਾਸ਼ਵਾਣੀ ਕੇਂਦਰਾਂ ਤੋਂ ਪੰਜਾਬੀ ਖ਼ਬਰਾਂ ਦੇ ਬੁਲੇਟਿਨ ਬੰਦ ਕਰਨ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਉਨ੍ਹਾਂ ਕਿਹਾ ਕਿ ਸਰਕਾਰ ਦਾ ਇਹ ਫੈਸਲਾ ਪੰਜਾਬ ਅਤੇ ਪੰਜਾਬੀ ਭਾਸ਼ਾ ਨਾਲ ਵਿਤਕਰੇ ਵਾਲਾ ਹੈ, ਜਿਸ ਨੂੰ ਤੁਰੰਤ ਵਾਪਸ ਲਿਆ ਜਾਵੇ। ਐਡਵੋਕੇਟ ਧਾਮੀ ਨੇ ਆਖਿਆ ਕਿ ਦਿੱਲੀ ਅੰਦਰ ਵੱਡੀ ਗਿਣਤੀ 'ਚ ਪੰਜਾਬੀ ਵੱਸਦੇ ਹਨ, ਜਦਕਿ ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੋਣ ਨਾਤੇ ਇਥੋਂ ਪੰਜਾਬੀ ਭਾਸ਼ਾ ਦੇ ਬੁਲੇਟਿਨ ਖਤਮ ਕਰਨੇ ਪੰਜਾਬ ਅਤੇ ਪੰਜਾਬੀਆਂ ਨਾਲ ਵੱਡਾ ਧੱਕਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਅੱਧੀ ਸਦੀ ਤੋਂ ਵੱਧ ਸਮੇਂ ਤੋਂ ਚੱਲ ਰਹੇ ਪੰਜਾਬੀ ਦੇ ਬੁਲੇਟਿਨ ਬੰਦ ਕਰਨਾ ਸਰਕਾਰ ਦੀ ਪੱਖਪਾਤੀ ਸੋਚ ਤੋਂ ਸੇਧਿਤ ਹੈ, ਜਿਸ ਨਾਲ ਪੰਜਾਬੀਆਂ ਅੰਦਰ ਨਿਰਾਸ਼ਾ ਪੈਦਾ ਹੋਣੀ ਸੁਭਾਵਿਕ ਹੈ। ਉਨ੍ਹਾਂ ਕਿਹਾ ਕਿ ਚਾਹੀਦਾ ਤਾਂ ਇਹ ਹੈ ਕਿ ਸਰਕਾਰਾਂ ਖੇਤਰੀ ਭਾਸ਼ਾਵਾਂ ਨੂੰ ਹੋਰ ਪ੍ਰਫੁੱਲਤ ਕਰਨ ਲਈ ਯਤਨ ਕਰਨ, ਪਰ ਹੋ ਇਸ ਦੇ ਉਲਟ ਰਿਹਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਇਹ ਬੇਹੱਦ ਸੰਜੀਦਾ ਮਾਮਲਾ ਹੈ, ਜਿਸ 'ਤੇ ਸਰਕਾਰ ਨੂੰ ਮੁੜ ਵਿਚਾਰ ਕਰਕੇ ਪਹਿਲਾਂ ਵਾਂਗ ਹੀ ਪੰਜਾਬੀ ਬੁਲੇਟਿਨ ਚਾਲੂ ਰੱਖਣ ਦੇ ਆਦੇਸ਼ ਦੇਣੇ ਚਾਹੀਦੇ ਹਨ।੨੭ ਮਈ

# ਉਲੰਪੀਅਨ ਪਹਿਲਵਾਨਾਂ ਨਾਲ ਸਰਕਾਰ ਵੱਲੋਂ ਕੀਤੀ ਧੱਕੇਸ਼ਾਹੀ ਦੀ ਸ਼੍ਰੋਮਣੀ ਕਮੇਟੀ ਨੇ ਕੀਤੀ ਨਿੰਦਾ

## ਅਗਲੇ ਪ੍ਰੋਗਰਾਮ ਅਨੁਸਾਰ ਸ਼੍ਰੋਮਣੀ ਕਮੇਟੀ ਵਫਦ ਸਮਰਥਨ ਲਈ ਜਾਵੇਗਾ- ਭਾਈ ਗਰੇਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਿੱਲੀ ਦੇ ਜੰਤਰ-ਮੰਤਰ ਵਿਖੇ ਇਨਸਾਫ ਲਈ ਧਰਨੇ 'ਤੇ ਬੈਠੀਆਂ ਉਲੰਪੀਅਨ ਪਹਿਲਵਾਨ ਬੀਬੀਆਂ ਨਾਲ ਸਰਕਾਰ ਵੱਲੋਂ ਕੀਤੀ ਗਈ ਧੱਕੇਸ਼ਾਹੀ ਦੀ ਕਰੜੀ ਨਿੰਦਾ ਕੀਤੀ ਹੈ। ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਆਖਿਆ ਕਿ ਸਰਕਾਰੀ ਤੰਤਰ ਵੱਲੋਂ ਮਨੁੱਖੀ ਹੱਕਾਂ ਲਈ ਅਵਾਜ਼ ਉਠਾਉਣ ਵਾਲਿਆਂ ਵਿਰੁੱਧ ਜਬਰਦਸਤੀ ਲੋਕਤੰਤਰ 'ਤੇ ਧੱਬਾ ਹੈ। ਉਨ੍ਹਾਂ ਕਿਹਾ ਕਿ ਇਕ ਪਾਸੇ ਦੇਸ਼ ਲਈ ਨਵੀਂ ਬਣੀ ਸੰਸਦ ਦਾ ਉਦਘਾਟਨ ਹੋ ਰਿਹਾ ਸੀ ਤੇ ਦੂਜੇ ਪਾਸੇ ਦੇਸ਼ ਦਾ ਨਾਮ ਰੋਸ਼ਨ ਕਰਨ ਵਾਲੀਆਂ ਮਹਿਲਾ ਪਹਿਲਵਾਨਾਂ 'ਤੇ ਤਸ਼ੱਦਦ

ਕੀਤਾ ਜਾ ਰਿਹਾ ਸੀ, ਜਿਸ ਨੇ ਪੂਰੇ ਦੇਸ਼ ਨੂੰ ਸ਼ਰਮਸ਼ਾਰ ਕੀਤਾ ਹੈ। ਭਾਈ ਗਰੇਵਾਲ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਤੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਿਰਦੇਸ਼ਾਂ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਇਕ ਵਫਦ ਨੇ ਜੰਤਰ-ਮੰਤਰ ਵਿਖੇ ਇਨ੍ਹਾਂ ਪਹਿਲਵਾਨਾਂ ਵੱਲੋਂ ਇਨਸਾਫ ਲਈ ਲਾਏ ਧਰਨੇ ਵਿਚ ਸਮਰਥਨ ਲਈ ਸ਼ਾਮਲ ਹੋਣਾ ਸੀ ਪਰੰਤੂ ਸਰਕਾਰ ਵੱਲੋਂ ਬੀਤੇ ਕੱਲ੍ਹ ਜ਼ਬਰੀ ਧਰਨਾ ਚੁਕਵਾਉਣ ਕਾਰਨ ਇਹ ਪ੍ਰੋਗਰਾਮ ਫਿਲਹਾਲ ਮੁਲਤਵੀ ਕਰ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਆਪਣੇ ਹੱਕਾਂ ਲਈ ਲੜਾਈ ਲੜ ਰਹੀਆਂ ਇਨ੍ਹਾਂ ਮਹਿਲਾ ਪਹਿਲਵਾਨਾਂ ਦੇ ਨਾਲ ਡੱਟ ਕੇ ਖੜ੍ਹੀ ਹੈ ਅਤੇ ਅਗੋਂ ਜੋ ਵੀ ਪ੍ਰੋਗਰਾਮ ਬਣੇਗਾ ਇਨ੍ਹਾਂ ਨੂੰ ਪੂਰਨ ਸਹਿਯੋਗ ਦਿੱਤਾ ਜਾਵੇਗਾ।

ਭਾਈ ਗਰੇਵਾਲ ਨੇ ਇਸ ਗੱਲ 'ਤੇ ਇਤਰਾਜ ਵੀ ਕੀਤਾ ਕੇ ਜਦੋਂ ਵੀ ਸਿੱਖ ਕੌਮ ਆਪਣੇ ਇਤਿਹਾਸ ਤੇ ਪਰੰਪਰਾਵਾਂ ਅਨੁਸਾਰ ਮਨੁੱਖੀ ਹੱਕਾਂ ਲਈ ਲੜਣ ਵਾਲਿਆਂ ਨਾਲ ਖੜਦੀ ਹੈ ਤਾਂ ਕੁਝ ਲੋਕਾਂ ਵੱਲੋਂ ਇਸ ਪ੍ਰਤੀ ਨਕਾਰਾਤਮਿਕ ਬਿਰਤਾਂਤ ਸਿਰਜਿਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਨੇ ਦੇਸ਼ ਦੀ ਰੱਖਿਆ ਲਈ ਹਮੇਸ਼ਾਂ ਕੁਰਬਾਨੀਆਂ ਦਿੱਤੀਆਂ ਹਨ ਅਤੇ ਸਿੱਖਾਂ ਨੂੰ ਕਿਸੇ ਕੋਲੋਂ ਦੇਸ਼ ਭਗਤੀ ਸਿੱਖਣ ਦੀ ਲੋੜ ਨਹੀਂ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਬੀਬੀ ਗੁਰਿੰਦਰ ਕੌਰ ਭੋਲੂਵਾਲ ਨੇ ਕਿਹਾ ਕਿ ਅਫ਼ਸੋਸ ਦੀ ਗੱਲ ਹੈ ਕਿ ਜਿਨ੍ਹਾਂ ਬੱਚੀਆਂ ਨੇ ਖੇਡਾਂ ਵਿਚ ਮੈਡਲ ਜਿੱਤ ਕੇ ਦੇਸ਼ ਦਾ ਨਾਮ ਰੋਸ਼ਨ ਕੀਤਾ ਅੱਜ ਉਨ੍ਹਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸਰਕਾਰ ਵੱਲੋਂ ਇਨ੍ਹਾਂ ਬੱਚੀਆਂ ਦੀ ਗੱਲ ਸੁਣਨ ਦੀ ਬਜਾਏ ਉਨ੍ਹਾਂ ਨੂੰ ਸੜਕਾਂ 'ਤੇ ਰੋਲਿਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਇਸ ਧੱਕੇਸ਼ਾਹੀ ਵਿਰੁੱਧ ਇਨ੍ਹਾਂ ਬੱਚੀਆਂ ਦੇ ਨਾਲ ਹਰ ਸਮੇਂ ਖੜ੍ਹੀ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਬੀਬੀ ਗੁਰਿੰਦਰ ਕੌਰ ਭੋਲੂਵਾਲ, ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਕਾਨੂੰਨੀ ਸਲਾਹਕਾਰ ਸ. ਪ੍ਰੀਤਪਾਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਮੀਡੀਆ ਸ. ਹਰਭਜਨ ਸਿੰਘ ਵਕਤਾ, ਇੰਚਾਰਜ ਸ. ਬਲਵਿੰਦਰ ਸਿੰਘ ਖੈਰਾਬਾਦ, ਮੀਤ ਮੈਨੇਜਰ ਸ. ਰਵਿੰਦਰਜੀਤ ਸਿੰਘ ਆਦਿ ਹਾਜ਼ਰ ਸਨ।੨੯ ਮਈ

# ਸ਼੍ਰੋਮਣੀ ਕਮੇਟੀ ਵੱਲੋਂ ਇੰਦੌਰ ਵਿਖੇ ਕਰਵਾਇਆ ਗਿਆ ਗੁਰਮਤਿ ਸਮਾਗਮ

## ਗਿਆਨੀ ਹਰਪ੍ਰੀਤ ਸਿੰਘ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਬਲਵਿੰਦਰ ਸਿੰਘ ਕਾਹਲਵਾਂ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਕੀਤੀ ਸ਼ਮੂਲੀਅਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੰਦੌਰ ਵਿਖੇ ਅੰਮ੍ਰਿਤ ਵੇਲਾ ਟਰੱਸਟ ਦੇ ਸਹਿਯੋਗ ਨਾਲ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਵੱਡੀ ਗਿਣਤੀ ਸੰਗਤਾਂ ਦੇ ਸ਼ਮੂਲੀਅਤ ਕੀਤੀ। ਗੁਰਦੁਆਰਾ ਖ਼ਾਲਸਾ ਬਾਗ ਇੰਦੌਰ ਵਿਖੇ ਕਰਵਾਏ ਗਏ ਇਸ ਗੁਰਮਤਿ ਸਮਾਗਮ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਚੇਅਰਮੈਨ ਭਾਈ ਰਾਜਿੰਦਰ ਸਿੰਘ ਮਹਿਤਾ ਤੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਵਿਸ਼ੇਸ਼ ਤੌਰ 'ਤੇ ਹਾਜ਼ਰੀ ਭਰੀ।

ਇਸ ਮੌਕੇ ਸੰਗਤ ਨੂੰ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸਿੰਧੀ ਸਮਾਜ ਸਿੱਖ ਧਰਮ ਦਾ ਅਨਿੱਖੜਵਾਂ ਅੰਗ ਹੈ। ਇਸ ਦਾ ਕੌਮ ਅੰਦਰ ਵੱਡਾ

ਸਤਕਾਰ ਹੈ ਅਤੇ ਹਮੇਸ਼ਾਂ ਬਣਿਆ ਰਹੇਗਾ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬਾਨ ਦੀ ਬਾਣੀ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਦਿੰਦੀ ਹੈ, ਪਰੰਤੂ ਕੁਝ ਲੋਕਾਂ ਵੱਲੋਂ ਸਿੰਧੀ ਤੇ ਸਿੱਖ ਸਮਾਜ ਵਿਚ ਵੱਖਰੇਵੇਂ ਪੈਦਾ ਕਰਨ ਦੇ ਯਤਨ ਕੀਤੇ ਜਾ ਰਹੇ ਹਨ, ਜਿਨ੍ਹਾਂ ਨੂੰ ਕਾਮਯਾਬ ਨਹੀਂ ਹੋਣ ਦਿੱਤਾ ਜਾਵੇਗਾ। ਇਸ ਦੌਰਾਨ ਧਰਮ ਪ੍ਰਚਾਰ ਕਮੇਟੀ ਦੇ ਚੇਅਰਮੈਨ ਭਾਈ ਰਾਜਿੰਦਰ ਸਿੰਘ ਮਹਿਤਾ ਤੇ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਸ਼ਰਾਰਤੀ ਲੋਕਾਂ ਦੀਆਂ ਸਮਾਜ ਨੂੰ ਵੰਡਣ ਵਾਲੀਆਂ ਚਾਲਾਂ ਸਫ਼ਲ ਨਹੀਂ ਹੋਣਗੀਆਂ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੰਧੀ ਸਮਾਜ ਨੂੰ ਸਿੱਖ ਧਰਮ ਨਾਲ ਜੋੜੀ ਰੱਖਣ ਲਈ ਅਜਿਹੇ ਸਮਾਗਮ ਕਰਵਾਉਂਦੀ ਰਹੇਗੀ। ਸਮਾਗਮ ਵਿਚ ਪ੍ਰਸਿੱਧ ਕੀਰਤਨੀਏ ਭਾਈ ਗੁਰਪ੍ਰੀਤ ਸਿੰਘ (ਰਿੰਕੂ ਵੀਰ) ਨੇ ਗੁਰਬਾਣੀ ਕੀਰਤਨ ਰਾਹੀਂ ਹਾਜ਼ਰੀ ਭਰਦਿਆਂ ਸੰਗਤ ਨੂੰ ਗੁਰੂ ਸਾਹਿਬ ਵੱਲੋਂ ਦਰਸਾਏ ਮਾਰਗ 'ਤੇ ਚਲਣ ਦੀ ਅਪੀਲ ਕੀਤੀ। ਸਮਾਗਮ ਵਿਚ ਸਿੰਧੀ ਸਮਾਜ ਤੋਂ ਵੱਡੀ ਗਿਣਤੀ ਵਿਚ ਸੰਗਤਾਂ ਨੇ ਸ਼ਮੂਲੀਅਤ ਕੀਤੀ। ਸਟੇਜ ਦੀ ਸੇਵਾ ਭਾਈ ਤੇਜਿੰਦਰਪਾਲ ਸਿੰਘ ਨਿਭਾਈ। ਸਮਾਗਮ ਸਮੇਂ ਬਾਬਾ ਘੋਲਾ ਸਿੰਘ ਕਾਰਸੇਵਾ ਸਰਹਾਲੀ ਸਾਹਿਬ, ਸ੍ਰੀ ਗੁਰੂ ਸਿੰਘ ਸਭਾ ਦੇ ਪ੍ਰਧਾਨ ਸ. ਮਨਜੀਤ ਸਿੰਘ ਭਾਟੀਆ, ਮੱਧ ਪ੍ਰਦੇਸ਼ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਪ੍ਰਧਾਨ ਸ. ਹਰਪਾਲ ਸਿੰਘ, ਸ. ਬਲਵਿੰਦਰ ਸਿੰਘ ਟਿੰਮਾ, ਸ੍ਰੀ ਨਰੇਸ਼ ਮਾਖੀਜਾ ਆਦਿ ਹਾਜ਼ਰ ਸਨ।੨੯ ਮਈ

## ਮਹਾਰਾਸ਼ਟਰ 'ਚ ਸਿੱਖ ਨੌਜੁਆਨਾਂ ਦੀ ਕੁਟਮਾਰ ਮਾਨਵਤਾ ਦੇ ਨਾਂ 'ਤੇ ਧੱਬਾ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਮਹਾਰਾਸ਼ਟਰ ਦੇ ਪਰਭਣੀ ਜ਼ਿਲ੍ਹੇ ਦੇ ਉਖਲਦ ਪਿੰਡ ਵਿਚ ਭੀੜ ਵੱਲੋਂ ੩ ਨੌਜੁਆਨ ਸਿੱਖਾਂ ਦੀ ਕੁਟਮਾਰ ਦੀ ਸਖ਼ਤ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਪ੍ਰਾਪਤ ਜਾਣਕਾਰੀ ਅਨੁਸਾਰ ਇਸ ਘਟਨਾ ਵਿਚ ਕਿਰਪਾਲ ਸਿੰਘ ਨਾਮੀ ਸਿੱਖ ਨੌਜੁਆਨ ਦਾ ਕਤਲ ਕਰ ਦਿੱਤਾ ਗਿਆ ਹੈ, ਜਦਕਿ ਦੋ ਹੋਰ ਸਿੱਖ ਅਵਤਾਰ ਸਿੰਘ ਤੇ ਅਰੁਣ ਸਿੰਘ ਗੰਭੀਰ ਰੂਪ ਵਿਚ ਜ਼ਖ਼ਮੀ ਹੋਏ ਹਨ। ਇਸ ਘਟਨਾ ਨੇ ਸਿੱਖ ਮਾਨਸਿਕਤਾ ਨੂੰ ਗਹਿਰੀ ਸੱਟ ਮਾਰੀ ਹੈ ਅਤੇ ਪੂਰੇ ਸਿੱਖ ਜਗਤ ਅੰਦਰ ਰੋਸ ਦੀ ਲਹਿਰ ਹੈ। ਇਹ ਘਿਨੌਣਾ ਅਪਰਾਧ ਮਨੁੱਖਤਾ ਦੇ ਨਾਂ 'ਤੇ ਧੱਬਾ ਹੈ, ਜਿਸ ਦੇ ਦੋਸ਼ੀ ਸਖ਼ਤ ਸਜ਼ਾ ਦੇ ਹੱਕਦਾਰ ਹਨ। ਉਨ੍ਹਾਂ ਕਿਹਾ ਕਿ ਮਹਾਰਾਸ਼ਟਰ ਪੁਲਿਸ ਇਸ ਘਟਨਾ ਦੇ ਸਾਰੇ ਦੋਸ਼ੀਆਂ ਦੀ ਪਛਾਣ ਕਰੇ ਅਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਸਖ਼ਤ ਤੇ ਮਿਸਾਲੀ ਸਜ਼ਾ ਯਕੀਨੀ ਬਣਾਵੇ।੩੦ ਮਈ

## ਗੁਰਦੁਆਰਾ ਪ੍ਰਬੰਧਾਂ ਸਬੰਧੀ ਤਿੰਨ ਸਾਲਾ ਕੋਰਸ ਕਰਨ ਵਾਲੇ ਵਿਦਿਆਰਥੀਆਂ ਨੂੰ ਐਡਵੋਕੇਟ ਧਾਮੀ ਨੇ ਦਿੱਤੀਆਂ ਸ਼ੁਭ ਕਾਮਨਾਵਾਂ

### ਗੁਰੂ ਘਰ ਦੀ ਸੇਵਾ ਨਿਭਾਉਣ ਲਈ ਸਮਰਪਣ ਅਤੇ ਪੰਥਕ ਭਾਵਨਾ ਬੇਹੱਦ ਜ਼ਰੂਰੀ-ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਟਿਆਲਾ ਦੇ ਬਹਾਦਰਗੜ੍ਹ ਸਥਿਤ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਗੁਰਮਤਿ ਇੰਸਟੀਚਿਊਟ ਵਿਖੇ ਚਲਾਏ ਜਾ ਰਹੇ ਗੁਰਦੁਆਰਾ ਮੈਨੇਜਮੈਂਟ ਕੋਰਸ ਮੁਕੰਮਲ ਕਰਨ ਵਾਲੇ ਵਿਦਿਆਰਥੀਆਂ ਨੂੰ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਚੰਗੇ ਭਵਿੱਖ ਲਈ ਸ਼ੁੱਭ ਕਾਮਨਾਵਾਂ ਦਿੱਤੀਆਂ। ਇਹ ਵਿਦਿਆਰਥੀ ਇਥੇ ਸੱਚਖੰਡ ਸ੍ਰੀ

ਹਰਿਮੰਦਰ ਸਾਹਿਬ ਵਿਖੇ ਇਕ ਮਹੀਨੇ ਦੀ ਟ੍ਰੇਨਿੰਗ ਲਈ ਆਏ ਸਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਗੁਰਦੁਆਰਾ ਮੈਨੇਜਮੈਂਟ ਦਾ ਕੋਰਸ ਕਰਨ ਵਾਲੇ ਵਿਦਿਆਰਥੀਆਂ ਨਾਲ ਗੱਲਬਾਤ ਕਰਦਿਆਂ ਆਖਿਆ ਕਿ ਗੁਰੂ ਘਰ ਦੀ ਸੇਵਾ ਨਿਭਾਉਣ ਲਈ ਸਮਰਪਣ ਦੇ ਨਾਲ-ਨਾਲ ਪੰਥਕ ਭਾਵਨਾ ਵੀ ਬੇਹੱਦ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਹਰ ਸਿੱਖ ਗੁਰੂ ਘਰਾਂ ਅੰਦਰ ਸੇਵਾ ਨਿਭਾਉਣ ਵਾਲਿਆਂ ਤੋਂ ਵੱਡੀਆਂ ਆਸਾਂ ਰੱਖਦਾ ਹੈ ਅਤੇ ਛੋਟੀ ਜਿਹੀ ਵੀ ਲਾਪ੍ਰਵਾਹੀ ਗੁਰਦੁਆਰਾ ਪ੍ਰਬੰਧਾਂ 'ਤੇ ਸਵਾਲ ਖੜ੍ਹਾ ਕਰ ਦਿੰਦੀ ਹੈ। ਇਸ ਲਈ ਸਿੱਖੀ ਪ੍ਰਚਾਰ ਅਤੇ ਗੁਰਦੁਆਰਾ ਪ੍ਰਬੰਧਾਂ ਵਾਸਤੇ ਚੰਗਾ ਆਚਰਣ ਅਤੇ ਚੰਗੀ ਬੋਲਬਾਣੀ ਜ਼ਰੂਰੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਬਹਾਦਰਗੜ੍ਹ ਵਿਖੇ ਚਲਾਇਆ ਗਿਆ ਗੁਰਦੁਆਰਾ ਪ੍ਰਬੰਧਾਂ ਸਬੰਧੀ ਕੋਰਸ ਸਮੇਂ ਦੀ ਲੋੜ ਸੀ ਅਤੇ ਇਥੋਂ ਸਿੱਖਿਅਤ ਵਿਦਿਆਰਥੀਆਂ ਨੂੰ ਗੁਰਦੁਆਰਾ ਸੇਵਾਵਾਂ ਅੰਦਰ ਪਹਿਲ ਦਿੱਤੀ ਜਾਵੇਗੀ। ਉਨ੍ਹਾਂ ਆਸ ਪ੍ਰਗਟਾਈ ਕਿ ਇਹ ਵਿਦਿਆਰਥੀ ਭਵਿੱਖ ਅੰਦਰ ਕੌਮ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਰਹਿਣਗੇ।

ਇਸ ਮੌਕੇ ਗੁਰਮਤਿ ਇੰਸਟੀਚਿਊਟ ਬਹਾਦਰਗੜ੍ਹ ਦੇ ਡਾਇਰੈਕਟਰ ਡਾ. ਚਮਕੌਰ ਸਿੰਘ ਨੇ ਦੱਸਿਆ ਕਿ ਗੁਰਦੁਆਰਾ ਮੈਨੇਜਮੈਂਟ ਦੇ ੩ ਸਾਲਾ ਕੋਰਸ ੧੨ ਬੱਚਿਆਂ ਨੇ ਸਫਲਤਾਪੂਰਵਕ ਪੂਰਾ ਕੀਤਾ ਹੈ। ਇਸ ਦੌਰਾਨ ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ ਦੇ ਨਾਲ-ਨਾਲ ਗੁਰਦੁਆਰਾ ਪ੍ਰਬੰਧਾਂ ਲਈ ਨਿਰਧਾਰਤ ਸਿਲੇਬਸ ਅਨੁਸਾਰ ਇਨ੍ਹਾਂ ਵਿਦਿਆਰਥੀਆਂ ਦੀ ਤਿਆਰੀ ਕਰਵਾਈ ਗਈ ਹੈ। ਇਸ ਮੌਕੇ ਨਵੇਂ ਦਾਖ਼ਲਿਆਂ ਸਬੰਧੀ ਸੂਚਨਾ ਪੱਤਰ ਵੀ ਜਾਰੀ ਕੀਤਾ ਗਿਆ।

ਇਸ ਮੌਕੇ ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਜੋਗਿੰਦਰ ਕੌਰ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸਿਮਰਜੀਤ ਸਿੰਘ, ਡਾਇਰੈਕਟਰ ਡਾ. ਚਮਕੌਰ ਸਿੰਘ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ, ਮੀਡੀਆ ਇੰਚਾਰਜ ਸ. ਹਰਭਜਨ ਸਿੰਘ ਵਕਤਾ, ਡਾ. ਸਤਿੰਦਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ।੩੦ ਮਈ

# ਬਾਬਾ ਜੀਤ ਸਿੰਘ ਜੌਹਲਾਂ ਵਾਲਿਆਂ ਵੱਲੋਂ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ 103 ਕੁਇੰਟਲ ਕਣਕ ਤੇ 51 ਹਜ਼ਾਰ ਰੁਪਏ ਭੇਟ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਲਈ ਬਾਬਾ ਜੀਤ ਸਿੰਘ ਨਿਰਮਲ ਕੁਟੀਆਂ ਜੌਹਲਾਂ ਵਾਲਿਆਂ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ੧੦੩ ਕੁਇੰਟਲ ਕਣਕ ਅਤੇ ੫੧ ਹਜ਼ਾਰ ਰੁਪਏ ਦੀ ਰਾਸ਼ੀ ਭੇਟਾ ਕੀਤੀ ਗਈ। ਲੰਗਰ ਲਈ ਸੇਵਾ ਲੈ ਕੇ ਪੁੱਜੇ ਬਾਬਾ ਜੀਤ ਸਿੰਘ ਤੇ ਹੋਰਾਂ ਨੂੰ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਰੋਜ਼ਾਨਾ ਲੱਖਾਂ ਸੰਗਤਾਂ ਨਤਮਸਤਕ ਹੁੰਦੀਆਂ ਹਨ ਅਤੇ ਆਪਣੀ ਸ਼ਰਧਾ ਅਨੁਸਾਰ ਭੇਟਾਵਾਂ ਅਰਪਣ ਕਰਦੀਆਂ ਹਨ। ਉਨ੍ਹਾਂ ਕਿਹਾ ਕਿ ਬਾਬਾ ਜੀਤ ਸਿੰਘ ਜੌਹਲਾਂ ਵਾਲਿਆਂ ਵੱਲੋਂ ਵੀ ਸੰਗਤ ਦੇ ਸਹਿਯੋਗ ਨਾਲ ਹਰ ਸਾਲ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਕਣਕ ਅਤੇ ਹੋਰ ਰਸਦਾਂ ਭੇਟ ਕੀਤੀਆਂ ਜਾਂਦੀਆਂ ਹਨ।

ਇਸ ਮੌਕੇ ਬਾਬਾ ਜੀਤ ਸਿੰਘ ਜੌਹਲਾਂ ਵਾਲਿਆਂ ਨੇ ਕਿਹਾ ਕਿ ਸਿੱਖ ਪੰਥ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਘਰਾਂ ਤੋਂ ਚਲਾਈਆਂ ਜਾ ਰਹੀਆਂ ਸੇਵਾਵਾਂ ਸ਼ਲਾਘਾਯੋਗ ਹਨ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਲੰਗਰਾਂ ਵਿਚ ਸੇਵਾ ਕਰਕੇ ਹਰ ਸਿੱਖ ਆਪਣੇ ਆਪ

ਨੂੰ ਵਡਭਾਗਾ ਸਮਝਦਾ ਹੈ ਅਤੇ ਸਤਿਗੁਰੂ ਦੀ ਰਹਿਮਤ ਸਦਕਾ ਉਹ ਹਰ ਸਾਲ ਸੰਗਤਾਂ ਦੇ ਸਹਿਯੋਗ ਨਾਲ ਸੇਵਾ ਲਈ ਆਉਂਦੇ ਹਨ। ਇਸ ਮੌਕੇ ਡਾ. ਸੁਖਬੀਰ ਸਿੰਘ, ਸ. ਮੱਖਣ ਸਿੰਘ ਨੰਬਰਦਾਰ, ਬਾਬਾ ਹਰਪਾਲ ਸਿੰਘ, ਬਾਬਾ ਜਸਪ੍ਰੀਤ ਸਿੰਘ, ਸ. ਆਰ ਪੀ ਸਿੰਘ ਆਦਿ ਹਾਜ਼ਰ ਸਨ।੧ ਜੂਨ

# ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਰਾਹੁਲ ਗਾਂਧੀ ਦੀ ਟਿੱਪਣੀ ਉਸ ਦੀ ਬੌਣੀ ਮਾਨਸਿਕਤਾ ਦਾ ਪ੍ਰਗਟਾਵਾ- ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਾਂਗਰਸ ਆਗੂ ਨੂੰ ਦਾਇਰੇ 'ਚ ਰਹਿਣ ਦੀ ਦਿੱਤੀ ਨਸੀਹਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਾਂਗਰਸ ਆਗੂ ਰਾਹੁਲ ਗਾਂਧੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕੀਤੀਆਂ ਮਨਘੜਤ ਟਿੱਪਣੀਆਂ 'ਤੇ ਸਖ਼ਤ ਪ੍ਰਤੀਕਿਰਿਆ ਦਿੰਦਿਆਂ ਇਸ ਨੂੰ ਰਾਹੁਲ ਗਾਂਧੀ ਦੀ ਬੌਣੀ ਮਾਨਸਿਕਤਾ ਦਾ ਪ੍ਰਗਟਾਵਾ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉੱਚੀ ਸੁੱਚੀ ਸ਼ਖ਼ਸੀਅਤ ਅਤੇ ਬ੍ਰਹਿਮੰਡੀ ਵਿਚਾਰਧਾਰਾ ਪੂਰੀ ਮਨੁੱਖਤਾ ਨੂੰ ਜੋੜਣ ਵਾਲੀ ਹੈ, ਜਿਸ ਨਾਲ ਕਿਸੇ ਦੁਨਿਆਵੀ ਮਨੁੱਖ ਵੱਲੋਂ ਆਪਣੀ ਤੁਲਨਾ ਕਰਨਾ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਰਾਹੁਲ ਗਾਂਧੀ ਨੇ ਆਪਣੀ ਨਿੱਜੀ ਅਤੇ ਰਾਜਸੀ ਯਾਤਰਾ ਨੂੰ ਪ੍ਰਭਾਸ਼ਿਤ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹਵਾਲਾ ਦੇ ਕੇ ਵੱਡੀ ਅਵੱਗਿਆ ਕੀਤੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਭਾਰਤ ਜੋੜਣ ਦੀ ਗੱਲ ਕਰਨ ਵਾਲੇ ਕਾਂਗਰਸ ਦੇ ਇਸ ਆਗੂ ਨੂੰ ੧੯੮੪ ਵਿਚ ਕਾਂਗਰਸ ਵੱਲੋਂ ਕੀਤੇ ਗਏ ਸਿੱਖ ਕਤਲੇਆਮ ਨੂੰ ਚੇਤੇ ਕਰਨਾ ਚਾਹੀਦਾ ਹੈ। ਕੀ ਇਹ ਭਾਰਤ ਜੋੜਣ ਵਾਲੀ ਕਾਰਵਾਈ ਸੀ? ਇਸ ਦਾ ਜਵਾਬ ਰਾਹੁਲ ਗਾਂਧੀ ਜ਼ਰੂਰ ਦੇਣ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਜਦੋਂ ਸਿੱਖ ਕੌਮ ਜੂਨ ੧੯੮੪ ਦੇ ਘਲੂਘਾਰੇ ਨੂੰ ਯਾਦ ਕਰ ਰਹੀ ਹੈ ਤਾਂ ਸਿੱਖ ਇਤਿਹਾਸ ਅਤੇ ਗੁਰੂ ਸਾਹਿਬਾਨ ਦੇ ਵਿਰੁੱਧ ਟਿੱਪਣੀ ਕਰਕੇ ਕਾਂਗਰਸ ਆਗੂ ਰਾਹੁਲ ਗਾਂਧੀ ਨੇ ਇਕ ਵਾਰ ਫਿਰ ਸਿੱਖ ਮਾਨਸਿਕਤਾ ਨੂੰ ਸੱਟ ਮਾਰਨ ਦੀ ਕੋਝੀ ਹਰਕਤ ਕੀਤੀ ਹੈ। ਉਨ੍ਹਾਂ ਰਾਹੁਲ ਗਾਂਧੀ ਨੂੰ ਨਸੀਹਤ ਦਿੱਤੀ ਕਿ ਉਹ ਸਿੱਖਾਂ ਦੇ ਜ਼ਖਮਾਂ 'ਤੇ ਲੂਣ ਛਿੜਕਣ ਤੋਂ ਬਾਜ ਆਉਣ ਅਤੇ ਸਿੱਖ ਕੌਮ ਦੇ ਇਤਿਹਾਸ, ਗੁਰੂ ਸਾਹਿਬਾਨ ਦੀਆਂ ਸ਼ਖ਼ਸੀਅਤਾਂ ਅਤੇ ਸਿੱਖ ਸਰੋਕਾਰਾਂ ਨਾਲ ਟਕਰਾਉਣ ਤੋਂ ਦੂਰ ਰਹਿਣ।੨ ਜੂਨ

# ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵੱਲੋਂ ਪੱਛਮੀ ਬੰਗਾਲ 'ਚ ਪੰਜ ਦਿਨਾਂ ਗੁਰਮਤਿ ਕੈਂਪ ਆਯੋਜਤ

## ਸ਼੍ਰੋਮਣੀ ਕਮੇਟੀ ਸਿੱਖੀ ਪ੍ਰਚਾਰ ਲਈ ਕਾਰਜਸ਼ੀਲ ਸੰਸਥਾਵਾਂ ਦੇ ਸਹਿਯੋਗ ਲਈ ਵਚਨਬੱਧ-ਭਾਈ ਗਰੇਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵੱਲੋਂ ਪੱਛਮੀ ਬੰਗਾਲ ਦੇ ਆਸਨਸੋਲ ਵਿਖੇ ਲਗਾਏ ਗਏ ਪੰਜ ਰੋਜ਼ਾ ਗੁਰਮਤਿ ਸਮਰ ਕੈਂਪ ਦੇ

ਸਮਾਪਤੀ ਸਮਾਗਮ ਮੌਕੇ ਬੱਚਿਆਂ ਨੇ ਧਾਰਮਿਕ ਮੁਕਾਬਲਿਆਂ ਵਿਚ ਉਤਸ਼ਾਹ ਨਾਲ ਹਿੱਸਾ ਲਿਆ। ਇਸ ਗੁਰਮਤਿ ਕੈਂਪ ਵਿਚ ੩੫੦ ਬੱਚਿਆਂ ਨੇ ਸ਼ਮੂਲੀਅਤ ਕਰਕੇ ਸਿੱਖ ਇਤਿਹਾਸ, ਰਹਿਤ ਮਰਯਾਦਾ, ਗੁਰਬਾਣੀ ਨਿਤਨੇਮ ਦੀ ਸੰਥਿਆ ਅਤੇ ਗੁਰਮਤਿ ਸਿਧਾਂਤਾਂ ਬਾਰੇ ਜਾਣਕਾਰੀ ਹਾਸਲ ਕੀਤੀ। ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵੱਲੋਂ ਹਰ ਸਾਲ ਲਗਾਏ ਜਾਂਦੇ ਇਸ ਕੈਂਪ ਵਿਚ ਪੱਛਮੀ ਬੰਗਾਲ ਦੀਆਂ ਵੱਖ-ਵੱਖ ਗੁਰਦੁਆਰਾ ਕਮੇਟੀਆਂ ਅਤੇ ਸਭਾ-ਸੁਸਾਇਟੀਆਂ ਵੱਲੋਂ ਭਰਵਾਂ ਸਹਿਯੋਗ ਕੀਤਾ ਜਾਂਦਾ ਹੈ। ਇਸ ਵਾਰ ਆਸਨਸੋਲ ਕੈਂਪ ਦੇ ਮੁੱਖ ਸੰਚਾਲਕ ਵਜੋਂ ਸ. ਗੁਰਿੰਦਰ ਸਿੰਘ ਨੇ ਅਹਿਮ ਭੂਮਿਕਾ ਨਿਭਾਈ।

ਗੁਰਮਤਿ ਸਮਰ ਕੈਂਪ ਦੀ ਸਮਾਪਤੀ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਪੁੱਜੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਸੰਬੋਧਨ ਕਰਦਿਆਂ ਕਿਹਾ ਕਿ ਅਜਿਹੇ ਕੈਂਪ ਸਿੱਖ ਨੌਜੁਆਨੀ ਅੰਦਰ ਸਿੱਖੀ ਪ੍ਰਤੀ ਜਾਗਰੂਕਤਾ ਪੈਦਾ ਕਰਨ ਲਈ ਅਹਿਮ ਸਾਬਤ ਹੁੰਦੇ ਹਨ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਕਮੇਟੀ ਸਿੱਖ ਨੌਜੁਆਨਾਂ ਅਤੇ ਬੱਚਿਆਂ ਨੂੰ ਗੁਰਮਤਿ ਨਾਲ ਜੋੜਨ ਵਾਸਤੇ ਪੰਜਾਬ ਦੇ ਨਾਲ-ਨਾਲ ਦੇਸ਼ ਦੇ ਹੋਰਨਾਂ ਸੂਬਿਆਂ ਵਿਚ ਲਗਾਤਾਰ ਕਾਰਜ ਕਰ ਰਹੀ ਹੈ। ਜਿਹੜੀਆਂ ਸਿੱਖ ਸੰਸਥਾਵਾਂ ਸਿੱਖੀ ਪ੍ਰਚਾਰ ਲਈ ਕਾਰਜਸ਼ੀਲ ਹਨ, ਉਨ੍ਹਾਂ ਦਾ ਸਹਿਯੋਗ ਵੀ ਸ਼੍ਰੋਮਣੀ ਕਮੇਟੀ ਵੱਲੋਂ ਪਹਿਲ ਦੇ ਅਧਾਰ 'ਤੇ ਕੀਤਾ ਜਾਂਦਾ ਹੈ। ਉਨ੍ਹਾਂ ਕਿਹਾ ਕਿ ਸਿੱਖੀ ਪ੍ਰਚਾਰ ਲਈ ਕਾਰਜਸ਼ੀਲ ਸੰਸਥਾਵਾਂ ਵਿਚ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵੱਡੇ ਕਾਰਜ ਕਰ ਰਿਹਾ ਹੈ, ਜਿਸ ਤਹਿਤ ਇਸ ਗੁਰਮਤਿ ਸਮਰ ਕੈਂਪ ਵਿਚ ਬੱਚਿਆਂ ਨੇ ਭਰਵੀਂ ਸ਼ਮੂਲੀਅਤ ਕਰਕੇ ਅਤੇ ਸਿੱਖ ਇਤਿਹਾਸ ਨਾਲ ਸਬੰਧਤ ਵੱਖ-ਵੱਖ ਮੁਕਾਬਲਿਆਂ ਵਿਚ ਹਿੱਸਾ ਲੈ ਕੇ ਸਿੱਖੀ ਪ੍ਰਤੀ ਸ਼ਰਧਾ ਤੇ ਸਤਿਕਾਰ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਅਜਿਹੇ ਕਾਰਜਾਂ ਵਿਚ ਸਹਿਯੋਗੀ ਬਣੀ ਰਹੇਗੀ।

ਇਸ ਦੌਰਾਨ ਵੱਖ-ਵੱਖ ਗੁਰਦੁਆਰਾ ਕਮੇਟੀਆਂ ਵੱਲੋਂ ਪ੍ਰਚਾਰਕਾਂ ਦੀ ਕੀਤੀ ਮੰਗ 'ਤੇ ਭਾਈ ਗਰੇਵਾਲ ਕਿਹਾ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨਾਲ ਵਿਚਾਰ ਕਰਕੇ ਲੋੜ ਅਨੁਸਾਰ ਜਥੇ ਭੇਜੇ ਜਾਣਗੇ। ਇਸ ਮੌਕੇ ਗੁਰਦੁਆਰਾ ਕਮੇਟੀਆਂ ਵੱਲੋਂ ਸ਼੍ਰੋਮਣੀ ਕਮੇਟੀ ਦੇ ਸਹਿਯੋਗੀ ਬਣ ਕੇ ਸਿੱਖੀ ਪ੍ਰਚਾਰ ਦੀ ਵਚਨਬੱਧਤਾ ਵੀ ਪ੍ਰਗਟਾਈ ਗਈ।

ਗੁਰਮਤਿ ਸਮਰ ਕੈਂਪ ਦੌਰਾਨ ਧਾਰਮਿਕ ਮੁਕਾਬਲਿਆਂ ਵਿਚ ਬੇਹਤਰ ਕਾਰਗੁਜ਼ਾਰੀ ਦਿਖਾਉਣ ਵਾਲੇ ਅਤੇ ਕੈਂਪ ਵਿਚ ਸ਼ਮੂਲੀਅਤ ਕਰਨ ਵਾਲੇ ਸਮੂਹ ਬੱਚਿਆਂ ਨੂੰ ਸਨਮਾਨਿਤ ਵੀ ਕੀਤਾ ਗਿਆ। ਇਸ ਮੌਕੇ ਸ. ਸੂਰਤ ਸਿੰਘ ਨਲਵਾ, ਸ. ਅਮਰਜੀਤ ਸਿੰਘ ਬਰਾਰਾ, ਸ. ਤੇਜਿੰਦਰ ਸਿੰਘ, ਸ. ਦਵਿੰਦਰ ਸਿੰਘ, ਸ. ਸੁਖਦੇਵ ਸਿੰਘ, ਸ. ਨਿਰਮਲ ਸਿੰਘ, ਸ. ਇੰਦਰ ਸਿੰਘ, ਸ. ਮਨਜੀਤ ਸਿੰਘ ਨਿਰਸਾ, ਸ. ਜਤਿੰਦਰ ਸਿੰਘ, ਸ. ਗੁਰਦੀਪ ਸਿੰਘ ਆਸਨਸੋਲ, ਸ. ਦਲਵਿੰਦਰ ਸਿੰਘ, ਸ. ਜੋਗਿੰਦਰ ਸਿੰਘ, ਸ. ਬਲਜੀਤ ਸਿੰਘ, ਸ. ਮਲਕੀਤ ਸਿੰਘ, ਸ. ਜਸਪਾਲ ਸਿੰਘ, ਬੀਬੀ ਦਲਜੀਤ ਕੌਰ, ਬੀਬੀ ਮਨਿੰਦਰ ਕੌਰ, ਸ. ਗੁਰਵਿੰਦਰ ਸਿੰਘ, ਸ. ਹਰਦੀਪ ਸਿੰਘ, ਸ. ਪਰਮਜੀਤ ਸਿੰਘ, ਸ. ਹਰਭਜਨ ਸਿੰਘ, ਸ. ਗੁਰਮੀਤ ਸਿੰਘ, ਸ. ਜਗਮੀਤ ਸਿੰਘ ਆਦਿ ਹਾਜ਼ਰ ਸਨ।੩ ਜੂਨ

## ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਭਗਤ ਕਬੀਰ ਜੀ ਦੇ ਜਨਮ ਦਿਹਾੜੇ ਸਬੰਧੀ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਗਤ ਕਬੀਰ ਜੀ ਦਾ ਜਨਮ ਦਿਹਾੜਾ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਸਬੰਧੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ

ਦੇ ਭੋਗ ਤੋਂ ਬਾਅਦ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਗੁਰਵਿੰਦਰ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ ਭਾਈ ਗੁਰਚਰਨ ਸਿੰਘ ਨੇ ਕੀਤੀ। ਸੰਗਤ ਨੂੰ ਪਾਵਨ ਹੁਕਮਨਾਮਾ ਕਥਾਵਾਚਕ ਭਾਈ ਗੁਰਪ੍ਰੀਤ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਉਨ੍ਹਾ ਸੰਗਤਾਂ ਨਾਲ ਭਗਤ ਕਬੀਰ ਜੀ ਦੇ ਜੀਵਨ ਇਤਿਹਾਸ ਬਾਰੇ ਵਿਚਾਰ ਸਾਂਝੇ ਕੀਤੇ। ਉਨ੍ਹਾਂ ਸੰਗਤ ਨੂੰ ਭਗਤ ਕਬੀਰ ਜੀ ਵੱਲੋਂ ਸਮਾਜਿਕ ਕੁਰੀਤੀਆਂ ਦਾ ਵਿਰੋਧ ਕਰਦਿਆਂ ਅਕਾਲ ਪੁਰਖ ਦੀ ਭਗਤੀ ਕਰਨ ਦੇ ਦਿਖਾਏ ਰਾਹ ਤੇ ਚੱਲਣ ਦੀ ਅਪੀਲ ਕੀਤੀ।

ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ ਸਤਨਾਮ ਸਿੰਘ ਮਾਂਗਾਸਰਾਏ, ਸ਼੍ਰੋਮਣੀ ਕਮੇਟੀ ਦੇ ਸੁਪਰਡੈਂਟ ਸ ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ ਸੁਖਰਾਜ ਸਿੰਘ, ਸ ਬਘੇਲ ਸਿੰਘ ਸ ਸਤਨਾਮ ਸਿੰਘ, ਸ ਗੁਰਤਿੰਦਰਪਾਲ ਸਿੰਘ ਆਦਿ ਹਾਜ਼ਰ ਸਨ।੪ ਜੂਨ

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਪੁਰਬ ਸ਼ਰਧਾ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ, ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਹਾਜ਼ਰ ਸਨ। ਪ੍ਰਕਾਸ਼ ਗੁਰਪੁਰਬ ਸਬੰਧੀ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ।

ਇਸ ਮੌਕੇ ਆਪਣੇ ਸੰਬੋਧਨ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨੂੰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਦੀ ਵਧਾਈ ਦਿੰਦਿਆਂ ਗੁਰੂ ਸਾਹਿਬ ਦੇ ਜੀਵਨ ਇਤਿਹਾਸ ਬਾਰੇ ਵਿਚਾਰ ਸਾਂਝੇ ਕੀਤੇ। ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਛੇਵੇਂ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦਿੱਤੇ ਸਿਧਾਂਤਾਂ ਦੀ ਰੌਸ਼ਨੀ ਵਿਚ ਸਿੱਖਾਂ ਨੂੰ ਚੜ੍ਹਦੀ ਕਲਾ ਵਿਚ ਲਿਜਾਣ ਲਈ ਇਕ ਨਵੀਂ ਨੀਤੀ ਦਾ ਸੰਚਾਰ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਸਤਰਧਾਰੀ ਹੋਣ ਦਾ ਆਦੇਸ਼ ਦਿੱਤਾ ਅਤੇ ਸਿੱਖਾਂ ਨੂੰ ਜ਼ੁਲਮ ਖਿਲਾਫ਼ ਸੰਘਰਸ਼ ਦੀ ਪ੍ਰੇਰਣਾ ਕੀਤੀ। ਇਸੇ ਤਹਿਤ ਹੀ ਗੁਰੂ ਸਾਹਿਬ ਨੇ ਚਾਰ ਯੁੱਧ ਲੜੇ ਅਤੇ ਜਿੱਤਾਂ ਦਰਜ ਕੀਤੀਆਂ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸਿੱਖ ਕੌਮ ਨੂੰ ਗੁਰੂ ਸਾਹਿਬ ਵੱਲੋਂ ਦਰਸਾਏ ਮਾਰਗ ਦੀ ਸੇਧ ਵਿਚ ਚੱਲ ਕੇ ਸਿੱਖੀ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਰਹਿਣ ਦੀ ਪ੍ਰੇਰਣਾ ਵੀ ਕੀਤੀ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵੀ ਸਿੱਖ ਜਗਤ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਦੀ ਵਧਾਈ ਦਿੱਤੀ। ਉਨ੍ਹਾਂ ਆਖਿਆ ਕਿ ਗੁਰੂ ਸਾਹਿਬ ਵੱਲੋਂ ਸਿਰਜਿਆ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖਾਂ ਦੀ ਅਜ਼ਾਦ ਹੋਂਦ ਹਸਤੀ ਅਤੇ ਇਲਾਹੀ ਜਲੌ ਦਾ ਪ੍ਰਤੀਕ ਹੈ। ਇਸ ਸਿਧਾਂਤ 'ਤੇ ਪਹਿਰਾ ਦੇਣਾ ਹਰ ਸਿੱਖ ਦਾ ਫ਼ਰਜ਼ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਏ ਸਮਾਗਮ ਦੌਰਾਨ ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ, ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਰਾਜਿੰਦਰ

ਸਿੰਘ ਮਹਿਤਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਚਰਨ ਸਿੰਘ ਕੁਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਦੇ ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਨਰਿੰਦਰ ਸਿੰਘ, ਸ. ਸਤਨਾਮ ਸਿੰਘ ਰਿਆੜ ਅਤੇ ਸੰਗਤਾਂ ਹਾਜ਼ਰ ਸਨ।੫ ਜੂਨ

# ਸ਼੍ਰੋਮਣੀ ਕਮੇਟੀ ਵੱਲੋਂ ਉੱਤਰ ਪ੍ਰਦੇਸ਼ ਦੇ ਮਗਹਰ 'ਚ ਗੁਰਦੁਆਰਾ ਭਗਤ ਕਬੀਰ ਜੀ ਵਿਖੇ ਵਿਸ਼ਾਲ ਗੁਰਮਤਿ ਸਮਾਗਮ

## ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਰਾਂ ਅਤੇ ਲੰਗਰ ਹਾਲ ਦਾ ਰੱਖਿਆ ਨੀਂਹ ਪੱਥਰ

ਅੰਮ੍ਰਿਤਸਰ- ਸਿੱਖ ਪੰਥ ਦੀ ਨੁਮਾਇੰਦਾ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਉੱਤਰ ਪ੍ਰਦੇਸ਼ ਸਿੱਖ ਮਿਸ਼ਨ ਹਾਪੜ ਰਾਹੀਂ ਸੰਗਤਾਂ ਦੇ ਸਹਿਯੋਗ ਨਾਲ ਭਗਤ ਕਬੀਰ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਭਗਤ ਕਬੀਰ ਜੀ ਮਗਹਰ (ਗੋਰਖਪੁਰ) ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ। ਸਮਾਗਮ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਧਰਮ ਪ੍ਰਚਾਰ ਲਹਿਰ ਦੇ ਮੁਖੀ ਅਤੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਅਤੇ ਸਕੱਤਰ ਸ. ਬਲਵਿੰਦਰ ਸਿੰਘ ਕਹਾਲਵਾਂ ਨੇ ਵਿਸ਼ੇਸ਼ 'ਤੇ ਸ਼ਮੂਲੀਅਤ ਕੀਤੀ। ਇਸ ਮੌਕੇ ਸੰਗਤਾਂ ਦੀ ਮੰਗ ਅਨੁਸਾਰ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਗਤਾਂ ਦੇ ਠਹਿਰਣ ਲਈ ਸਰਾਂ (ਯਾਤਰੀ ਨਿਵਾਸ) ਅਤੇ ਲੰਗਰ ਹਾਲ ਦਾ ਨੀਂਹ ਪੱਥਰ ਵੀ ਰੱਖਿਆ, ਜਿਸ ਦੀ ਕਾਰਸੇਵਾ ਬਾਬਾ ਕਸ਼ਮੀਰ ਸਿੰਘ ਭੂਰੀ ਵਾਲਿਆਂ ਵੱਲੋਂ ਕਰਵਾਈ ਜਾਵੇਗੀ।

ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਭਗਤ ਵਜੋਂ ਸਤਿਕਾਰੇ ਜਾਂਦੇ ਭਗਤ ਕਬੀਰ ਜੀ ਨੇ ਕ੍ਰਾਂਤੀਕਾਰੀ ਉਪਦੇਸ਼ਾਂ ਰਾਹੀਂ ਧਾਰਮਿਕ ਨਿਘਾਰ 'ਤੇ ਕਰਾਰੀ ਚੋਟ ਮਾਰੀ। ਭਗਤ ਕਬੀਰ ਜੀ ਨੇ ਮਾਨਵਤਾ ਨੂੰ ਸੱਚ ਦਾ ਉਪਦੇਸ਼ ਦਿੰਦਿਆਂ ਸਮਾਜ ਵਿਚ ਆ ਚੁੱਕੀਆਂ ਕੁਰੀਤੀਆਂ ਦਾ ਵਿਰੋਧ ਕੀਤਾ ਅਤੇ ਕਰਤਾ ਪੁਰਖ ਦੀ ਭਗਤੀ ਲਈ ਪ੍ਰੇਰਿਆ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸੰਗਤਾਂ ਨੂੰ ਭਗਤ ਕਬੀਰ ਜੀ ਦੇ ਜਨਮ ਦਿਹਾੜੇ ਦੀ ਵਧਾਈ ਦਿੰਦਿਆਂ ਉਨ੍ਹਾਂ ਦੇ ਉਪਦੇਸ਼ਾਂ 'ਤੇ ਚੱਲਣ ਦੀ ਅਪੀਲ ਕੀਤੀ। ਐਡਵੋਕੇਟ ਧਾਮੀ ਨੇ ਇਸ ਮੌਕੇ ਉਤਰ ਪ੍ਰਦੇਸ਼ ਅੰਦਰ ਚੱਲ ਰਹੇ ਧਰਮ ਪ੍ਰਚਾਰ ਕਾਰਜਾਂ ਤੇ ਤਸੱਲੀ ਦਾ ਪ੍ਰਗਟਾਵਾ ਕਰਦਿਆਂ ਇਸ ਨੂੰ ਭਵਿੱਖ ਵਿਚ ਨਿਰੰਤਰ ਜਾਰੀ ਰੱਖਣ ਦੀ ਵਚਨਬੱਧਤਾ ਪ੍ਰਗਟਾਈ ਅਤੇ ਲੋੜ ਅਨੁਸਾਰ ਪ੍ਰਚਾਰਕ ਜਥੇ ਭੇਜੇ ਜਾਣ ਦਾ ਵੀ ਜ਼ਿਕਰ ਕੀਤਾ।

ਇਸ ਮੌਕੇ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਬਲਵਿੰਦਰ ਸਿੰਘ ਕਹਾਲਵਾਂ ਨੇ ਵੀ ਸੰਬੋਧਨ ਕੀਤਾ। ਇਸ ਤੋਂ ਪਹਿਲਾਂ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਬਲਦੇਵ ਸਿੰਘ ਓਗਰਾ ਅਤੇ ਢਾਡੀ ਗਿਆਨੀ ਗੁਰਮੀਤ ਸਿੰਘ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ

ਅਤੇ ਸਿੱਖ ਇਤਿਹਾਸ ਦੀ ਸਾਂਝ ਪਾਈ।

ਇਸ ਮੌਕੇ ਬਾਬਾ ਸੁਖਵਿੰਦਰ ਸਿੰਘ ਕਾਰਸੇਵਾ ਭੂਰੀ ਵਾਲੇ, ਬੀਬੀ ਪਰਮਜੀਤ ਸਿੰਘ ਰਾਣਾ ਪ੍ਰਬੰਧਕ ਗੁਰਦੁਆਰਾ ਭਗਤ ਕਬੀਰ ਜੀ ਮਗਹਰ, ਬਾਬਾ ਗੁਰਿੰਦਰ ਸਿੰਘ ਪਟਨਾ ਸਾਹਿਬ, ਸ. ਇੰਦਰਜੀਤ ਸਿੰਘ ਜਨਰਲ ਸਕੱਤਰ ਤਖ਼ਤ ਸ੍ਰੀ ਪਟਨਾ ਸਾਹਿਬ, ਯੂਪੀ ਸਿੱਖ ਮਿਸ਼ਨ ਦੇ ਇੰਚਾਰਜ ਸ. ਬ੍ਰਿਜਪਾਲ ਸਿੰਘ, ਸਾਬਕਾ ਮੀਤ ਸਕੱਤਰ ਸ. ਰਾਮ ਸਿੰਘ ਭਿੰਡਰ, ਐਸਡੀਓ ਸ. ਅਮਨਦੀਪ ਸਿੰਘ, ਕੇਂਦਰੀ ਗੁਰਦੁਆਰਾ ਬੋਰਡ ਜਮਸ਼ੇਦਪੁਰ ਦੇ ਪ੍ਰਧਾਨ ਸ. ਗੁਰਚਰਨ ਸਿੰਘ ਵਿਰਕ, ਮੀਤ ਪ੍ਰਧਾਨ ਸ. ਕੁਲਦੀਪ ਸਿੰਘ, ਜਨਰਲ ਸਕੱਤਰ ਸ. ਸੁਰਜੀਤ ਸਿੰਘ, ਸ. ਭਗਵਾਨ ਸਿੰਘ, ਸ. ਸੋਹਣ ਸਿੰਘ, ਬਾਬਾ ਜੱਗਾ ਸਿੰਘ, ਬਾਬਾ ਹਰੀ ਸਿੰਘ, ਬਾਬਾ ਕਰਨ ਸਿੰਘ, ਬਾਬਾ ਰਤਨ ਸਿੰਘ, ਬਾਬਾ ਯੁੱਧਵੀਰ ਸਿੰਘ, ਬਾਬਾ ਗੁਰਵੰਤ ਸਿੰਘ, ਬਾਬਾ ਚਮਕੌਰ ਸਿੰਘ, ਗਿਆਨੀ ਸਤਨਾਮ ਸਿੰਘ, ਸ. ਗੁਰਜਿੰਦਰ ਸਿੰਘ, ਬਾਬਾ ਭਾਨ ਸਿੰਘ, ਸ. ਹਰਮੀਤ ਸਿੰਘ, ਸ. ਲਖਬੀਰ ਸਿੰਘ, ਗਿਆਨੀ ਜਸਜੀਤ ਸਿੰਘ ਲਖਨਊ, ਡਾ. ਦਵਿੰਦਰ ਸਿੰਘ, ਸ. ਗੁਰਦੀਪ ਸਿੰਘ ਆਦਿ ਹਾਜ਼ਰ ਸਨ।੫ ਜੂਨ

# ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜੂਨ 1984 ਦੇ ਸ਼ਹੀਦਾਂ ਦੀ ਯਾਦ ਵਿਚ ਸ਼ਹੀਦੀ ਸਮਾਗਮ ਆਯੋਜਤ

## ਘੱਲੂਘਾਰੇ ਦੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿਰੋਪਾਓ ਨਾਲ ਦਿੱਤਾ ਸਨਮਾਨ

ਅੰਮ੍ਰਿਤਸਰ- ਜੂਨ ੧੯੮੪ 'ਚ ਭਾਰਤ ਦੀ ਤਤਕਾਲੀ ਕਾਂਗਰਸ ਸਰਕਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਬਾਬਾ ਠਾਰਾ ਸਿੰਘ ਤੇ ਜਨਰਲ ਸ਼ਬੇਗ ਸਿੰਘ ਸਮੇਤ ਹੋਰ ਸ਼ਹੀਦਾਂ ਦੀ ਯਾਦ 'ਚ ਸ਼੍ਰੋਮਣੀ ਕਮੇਟੀ ਵੱਲੋਂ ਸਾਲਾਨਾ ਸ਼ਹੀਦੀ ਸਮਾਗਮ ਕਰਵਾਇਆ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਏ ਇਸ ਸਮਾਗਮ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਬਾਬਾ ਨਿਹਾਲ ਸਿੰਘ ਤਰਨਾ ਦਲ ਹਰੀਆਂ ਵੇਲਾਂ, ਦਲ ਬਾਬਾ ਬਿਧੀ ਚੰਦ ਸੰਪ੍ਰਦਾ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਸਾਬਕਾ ਜਥੇਦਾਰ ਭਾਈ ਜਸਬੀਰ ਸਿੰਘ ਖਾਲਸਾ ਸਮੇਤ ਕਈ ਪੰਥਕ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ।

ਇਸ ਮੌਕੇ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਸ਼ਕਤੀ ਨੂੰ ਸੰਗਠਤ ਹੋਣ ਦੀ ਲੋੜ 'ਤੇ ਜ਼ੋਰ ਦਿੱਤਾ। ਉਨ੍ਹਾਂ ਕਿਹਾ ਕਿ ਜੂਨ ੧੯੮੪ ਦੇ ਘੱਲੂਘਾਰੇ ਨੂੰ ਸਿੱਖ ਕਦੇ ਨਹੀਂ ਭੁੱਲ ਸਕਦੇ। ਇਹ ਘੱਲੂਘਾਰਾ ਕੇਵਲ ਸਿੱਖਾਂ ਦੇ ਪਿੰਡੇ 'ਤੇ ਝਰੀਟਾਂ ਹੀ ਨਹੀਂ, ਸਗੋਂ ਦਿਲ 'ਤੇ ਲੱਗੇ ਗਹਿਰੇ ਜ਼ਖ਼ਮ ਹਨ। ਉਨ੍ਹਾਂ ਕਿਹਾ ਕਿ ਅਸੀਂ ਸਰਕਾਰਾਂ ਨੂੰ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ੧੯੮੪ ਦਾ ਘੱਲੂਘਾਰਾ ਸਿੱਖਾਂ ਦੀ ਕਮਜ਼ੋਰੀ ਨਹੀਂ ਹੈ ਬਲਕਿ ਇਸ ਨੂੰ ਯਾਦ ਕਰਕੇ ਕੌਮ ਹੋਰ ਮਜ਼ਬੂਤ ਹੁੰਦੀ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਕਿਹਾ ਕਿ ਭਾਰਤ ਦੀ ਤਤਕਾਲੀ ਸਰਕਾਰ ਵੱਲੋਂ ਕੀਤੇ ਇਸ ਜ਼ੁਲਮ ਦੇ ਇਨਸਾਫ਼ ਦੀ ਸਰਕਾਰਾਂ ਤੋਂ ਕੌਮ ਨੂੰ ਕੋਈ ਉਮੀਦ ਨਹੀਂ ਕਰਨੀ ਚਾਹੀਦੀ, ਬਲਕਿ ਇੱਕਜੁਟ ਹੋ ਕੇ ਸਵੈ-ਮੰਥਨ ਕਰਦਿਆਂ ਸਿੱਖ ਸ਼ਕਤੀ ਨੂੰ ਮਜ਼ਬੂਤ ਕਰਨਾ ਚਾਹੀਦਾ

ਹੈ। ਉਨ੍ਹਾਂ ਕਿਹਾ ਕਿ ਹੁਣ ਤੱਕ ਕਈ ਸਰਕਾਰਾਂ ਬਣੀਆਂ ਪਰ ਸਿੱਖਾਂ ਨੂੰ ਕਿਸੇ ਨੇ ਵੀ ਨਿਆਂ ਨਹੀਂ ਦਿੱਤਾ। ਸਿੱਖ ਸ਼ਕਤੀ ਇੱਕਜੁਟ ਹੋਵੇਗੀ ਤਾਂ ਸਰਕਾਰਾਂ ਖੁਦ ਚੱਲ ਕੇ ਆਉਣਗੀਆਂ।

ਆਪਣੇ ਸੰਬੋਧਨ ਦੌਰਾਨ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਜਥੇਬੰਦੀਆਂ, ਮਹਾਪੁਰਖਾਂ, ਸਾਬਕਾ ਜਥੇਦਾਰਾਂ ਅਤੇ ਕੌਮ ਦੇ ਪ੍ਰਚਾਰਕਾਂ ਨੂੰ ਅਪੀਲ ਕੀਤੀ ਕਿ ਕਾਫਲੇ ਬਣਾ ਕੇ ਪਿੰਡ-ਪਿੰਡ ਸਿੱਖੀ ਪ੍ਰਚਾਰ ਦੀ ਲਹਿਰ ਸਿਰਜਣ ਲਈ ਅੱਗੇ ਆਉਣ। ਕਿਉਂਕਿ ਇਹ ਸਮਾਂ ਕੌਮ ਨੂੰ ਆਪਸੀ ਮਤਭੇਦ ਭੁਲਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਹੇਠ ਇਕੱਠੇ ਹੋਣ ਦਾ ਹੈ। ਉਨ੍ਹਾਂ ਆਖਿਆ ਕਿ ਅੱਜ ਨਸ਼ਿਆਂ ਰਾਹੀਂ ਨੌਜੁਆਨੀਂ ਨੂੰ ਬਰਬਾਦ ਕੀਤਾ ਜਾ ਰਿਹਾ ਹੈ। ਇਸ ਦੇ ਨਾਲ ਹੀ, ਸੋਸ਼ਲ ਮੀਡੀਆ 'ਤੇ ਗੁੰਮਰਾਹਕੁਨ ਸਮੱਗਰੀ ਨਾਲ ਨੌਜੁਆਨੀ ਦੀ ਮਾਨਸਿਕਤਾ ਤਬਦੀਲ ਕੀਤੀ ਜਾ ਰਹੀ ਹੈ। ਸਾਨੂੰ ਇਸ ਵਰਤਾਰੇ ਵੱਲ ਧਿਆਨ ਦੇਣਾ ਪਵੇਗਾ ਅਤੇ ਸਭ ਨੂੰ ਨਾਲ ਜੋੜ ਕੇ ਚਲਣਾ ਪਵੇਗਾ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸਿੱਖ ਸੰਸਥਾਵਾਂ ਨੂੰ ਮਜ਼ਬੂਤ ਕਰਨ ਲਈ ਵੀ ਸੁਨੇਹਾ ਦਿੱਤਾ। ਉਨ੍ਹਾਂ ਕਿਹਾ ਕਿ ਸਿੱਖ ਸੰਸਥਾਵਾਂ ਸਿੱਖ ਸ਼ਕਤੀ ਦਾ ਸਰੋਤ ਹਨ, ਪਰ ਦੁੱਖ ਦੀ ਗੱਲ ਹੈ ਕਿ ਬੀਤੇ 'ਚ ਕੁਝ ਸਿੱਖ ਸੰਸਥਾਵਾਂ ਸਰਕਾਰੀ ਹੱਥਾਂ ਵਿੱਚ ਚਲੀਆਂ ਗਈਆਂ ਹਨ। ਇਸ ਵੱਲ ਕੌਮ ਨੂੰ ਧਿਆਨ ਦੇਣਾ ਪਵੇਗਾ ਤਾਂ ਜੋ ਸਿੱਖ ਸੰਸਥਾਵਾਂ ਸਿੱਖ ਪ੍ਰਭਾਵ ਹੇਠ ਹੀ ਰਹਿਣ। ਗਿਆਨੀ ਹਰਪ੍ਰੀਤ ਸਿੰਘ ਨੇ ਘੱਲੂਘਾਰੇ ਦੇ ਸਮੂਹ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਵਾਲੇ, ਭਾਈ ਅਮਰੀਕ ਸਿੰਘ, ਬਾਬਾ ਠਾਰਾ ਸਿੰਘ ਅਤੇ ਜਨਰਲ ਸ਼ਾਬੇਗ ਸਿੰਘ ਨੂੰ ਵਿਸ਼ੇਸ਼ ਤੌਰ 'ਤੇ ਯਾਦ ਕੀਤਾ।

ਸਮਾਗਮ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਵੀ ਸੰਗਤ ਨਾਲ ਵਿਚਾਰ ਸਾਂਝੇ ਕੀਤੇ ਅਤੇ ਜੂਨ ੧੯੮੪ ਦੇ ਘੱਲੂਘਾਰੇ ਨੂੰ ਉਸ ਸਮੇਂ ਦੀ ਕਾਂਗਰਸ ਸਰਕਾਰ ਦੀ ਮਨੁੱਖਤਾ ਮਾਰੂ ਕਾਰਵਾਈ ਕਿਹਾ। ਉਨ੍ਹਾਂ ਕਿਹਾ ਕਿ ਜੋ ਜ਼ੁਲਮ ਉਸ ਵਕਤ ਭਾਰਤ ਸਰਕਾਰ ਨੇ ਸਿੱਖਾਂ 'ਤੇ ਕੀਤਾ, ਉਸ ਨੇ ਅਬਦਾਲੀ ਵੱਲੋਂ ਕੀਤੇ ਜ਼ੁਲਮਾਂ ਨੂੰ ਵੀ ਪਿੱਛੇ ਛੱਡ ਦਿੱਤਾ। ਸਰਕਾਰ ਵੱਲੋਂ ਦਿੱਤੇ ਇਹ ਜ਼ਖ਼ਮ ਖਾਲਸਾ ਪੰਥ ਦੇ ਦਿਲਾਂ ਵਿੱਚੋਂ ਕਦੇ ਨਹੀਂ ਮਿਟ ਸਕਦੇ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਪੁੱਤਰ ਭਾਈ ਈਸ਼ਰ ਸਿੰਘ, ਸ਼ਹੀਦ ਭਾਈ ਅਮਰੀਕ ਸਿੰਘ ਦੀ ਸਪੁੱਤਰੀ ਬੀਬੀ ਸਤਵੰਤ ਕੌਰ, ਭਰਾ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ਼ਹੀਦ ਭਾਈ ਨਛੱਤਰ ਸਿੰਘ ਭਲਵਾਨ ਦੇ ਸਪੁੱਤਰ ਭਾਈ ਭੁਪਿੰਦਰ ਸਿੰਘ ਭਲਵਾਨ, ਫੈਡਰੇਸ਼ਨ ਆਗੂ ਸ. ਕੰਵਰਚੜ੍ਹਤ ਸਿੰਘ ਸਮੇਤ ਸ਼ਹੀਦਾਂ ਦੇ ਕਈ ਪਰਿਵਾਰਕ ਮੈਂਬਰਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਸਿੱਖ ਸੰਘਰਸ਼ ਨਾਲ ਸਬੰਧਤ ਹੋਰ ਸ਼ਖ਼ਸੀਅਤਾਂ ਨੂੰ ਵੀ ਇਸ ਦੌਰਾਨ ਸਿਰੋਪਾਓ ਦੇ ਕੇ ਨਿਵਾਜਿਆ ਗਿਆ।

ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ, ਗਿਆਨੀ ਸੁਲਤਾਨ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਮੁੱਖ ਸਿੰਘ ਤੇ ਗਿਆਨੀ ਮਲਕੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਅੰਤ੍ਰਿੰਗ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸ. ਮਲਕੀਤ ਸਿੰਘ ਚੰਗਾਲ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵੱਡ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਭੁਪਿੰਦਰ ਸਿੰਘ ਭਲਵਾਨ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਜਗਸੀਰ ਸਿੰਘ ਮਾਂਗੇਆਣਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ

ਪੰਨੂ, ਸ. ਬਲਦੇਵ ਸਿੰਘ ਚੂੰਘਾਂ, ਸ. ਅਮਰੀਕ ਸਿੰਘ ਵਿਛੋਆ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਗੁਰਪ੍ਰੀਤ ਸਿੰਘ ਝੱਬਰ, ਬਾਬਾ ਟੇਕ ਸਿੰਘ, ਸੀਨੀਅਰ ਅਕਾਲੀ ਆਗੂ ਸ. ਵਿਰਸਾ ਸਿੰਘ ਵਲਟੋਹਾ, ਫੈਡਰੇਸ਼ਨ ਪ੍ਰਧਾਨ ਸ. ਕੰਵਰਚੜ੍ਹਤ ਸਿੰਘ, ਗੁਰਦੁਆਰਾ ਯਾਦਗਾਰ ਸ਼ਹੀਦਾਂ ਦੇ ਮੁਖ ਸੇਵਾਦਾਰ ਭਾਈ ਸੁਖਵਿੰਦਰ ਸਿੰਘ ਅਗਵਾਨ, ਬਾਬਾ ਸੁਖਵਿੰਦਰ ਸਿੰਘ ਮਲਕਪੁਰ, ਸ. ਅਮਰਬੀਰ ਸਿੰਘ ਢੋਟ, ਮੈਂਬਰ ਪਾਰਲੀਮੈਂਟ ਸ. ਸਿਮਰਨਜੀਤ ਸਿੰਘ ਮਾਨ, ਸ. ਈਮਾਨ ਸਿੰਘ ਮਾਨ, ਸ. ਨਰਾਇਣ ਸਿੰਘ ਚੌੜਾ, ਸ. ਕੰਵਰਪਾਲ ਸਿੰਘ, ਭਾਈ ਜਸਬੀਰ ਸਿੰਘ ਘੁੰਮਣ, ਸ. ਹਰਸਿਮਰਨ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਸਿਮਰਜੀਤ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਮਾਂਗਾਸਰਾਏ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਚਰਨ ਸਿੰਘ ਕੁਹਾਲਾ, ਸ. ਕੁਲਦੀਪ ਸਿੰਘ ਰੋਡੇ, ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ, ਸ. ਸ਼ਾਹਬਾਜ਼ ਸਿੰਘ, ਸ. ਪਰਮਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਸ. ਰਾਜਿੰਦਰ ਸਿੰਘ ਰੂਬੀ, ਆਨਰੇਰੀ ਸਕੱਤਰ ਸ. ਗੁਰਮੀਤ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਡਾ. ਅਮਰਜੀਤ ਸਿੰਘ, ਸ. ਉਪਕਾਰ ਸਿੰਘ ਸੰਧੂ, ਭਾਈ ਬਲਵੰਤ ਸਿੰਘ ਗੋਪਾਲਾ ਆਦਿ ਮੌਜੂਦ ਸਨ।

**ਜੂਨ ੧੯੮੪ ਦੇ ਘੱਲੂਘਾਰੇ ਦੌਰਾਨ ਜ਼ਖ਼ਮੀ ਹੋਏ ਪਾਵਨ ਸਰੂਪ ਦੇ ਸੰਗਤ ਨੂੰ ਕਰਵਾਏ ਦਰਸ਼ਨ**

ਜੂਨ ੧੯੮੪ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਤਤਕਾਲੀ ਭਾਰਤ ਸਰਕਾਰ ਵੱਲੋਂ ਕੀਤੇ ਗਏ ਫ਼ੌਜੀ ਹਮਲੇ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੋਲੀ ਲੱਗਣ ਕਾਰਨ ਜ਼ਖ਼ਮੀ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਦੇ ਸੰਗਤ ਨੂੰ ਦਰਸ਼ਨ ਕਰਵਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਸੁਸ਼ੋਭਿਤ ਕੀਤਾ ਗਿਆ। ਇਸ ਜ਼ਖ਼ਮੀ ਹੋਏ ਪਾਵਨ ਸਰੂਪ ਦੇ ਨਾਲ ਇਸ ਵਿਚ ਲੱਗੀ ਗੋਲੀ ਵੀ ਸੰਗਤ ਨੂੰ ਦਿਖਾਈ ਗਈ। ਇਸ ਪਾਵਨ ਸਰੂਪ ਬਾਰੇ ਸੰਗਤ ਨੂੰ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ ਨੇ ਜਾਣਕਾਰੀ ਦਿੱਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਕਿ ਜਦੋਂ ਤਕ ਦੁਨੀਆਂ ਰਹੇਗੀ ਕਾਂਗਰਸ ਵੱਲੋਂ ਸਿੱਖਾਂ 'ਤੇ ਵਰਤਾਇਆ ਕਹਿਰ ਯਾਦ ਕੀਤਾ ਜਾਂਦਾ ਰਹੇਗਾ। ਹਰ ਸਾਲ ਜੂਨ ਮਹੀਨੇ ਅੰਦਰ ਸਿੱਖ ਕੌਮ ਦੀਆਂ ਭਾਵਨਾਵਾਂ ਗਹਿਰੀ ਪੀੜਾ 'ਚੋਂ ਲੰਘਦੀਆਂ ਹਨ ਅਤੇ ਹਰ ਸੰਜੀਦਾ ਮਨੁੱਖ ਸਰਕਾਰ ਦੀ ਇਸ ਘਟੀਆ ਹਰਕਤ ਨੂੰ ਨਿੰਦਦਾ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਜੂਨ ੧੯੮੪ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਜ਼ਖ਼ਮੀ ਕਰਨਾ ਸਿੱਖ ਮਾਨਸਿਕਤਾ ਨੂੰ ਗਹਿਰਾ ਜ਼ਖ਼ਮ ਹੈ। ਉਨ੍ਹਾਂ ਘੱਲੂਘਾਰੇ ਦੇ ਸਮੂਹ ਸ਼ਹੀਦਾਂ ਨੂੰ ਕੌਮ ਦੇ ਜੁਝਾਰੂ ਨਾਇਕ ਕਰਾਰ ਦਿੰਦਿਆਂ ਕੌਮ ਦੀ ਚੜ੍ਹਦੀ ਕਲਾ ਵਾਸਤੇ ਕਾਮਨਾ ਕੀਤੀ।੬ ਜੂਨ

# ਕੌਮ ਵੱਲੋਂ ਘੱਲੂਘਾਰੇ ਦੀ ਯਾਦ ਮਨਾਉਣ ਮੌਕੇ ਬੀਬੀ ਜਗੀਰ ਕੌਰ ਨੇ ਸਿੱਖਾਂ ਦੇ ਜ਼ਖ਼ਮਾਂ 'ਤੇ ਛਿੜਕਿਆ ਲੂਣ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਬੀਬੀ ਜਗੀਰ ਕੌਰ ਨੇ ਆਪਣੇ ਇਕ ਵਿਵਾਦਤ ਬਿਆਨ ਨਾਲ ਜੂਨ ੧੯੮੪ ਦੇ ਘੱਲੂਘਾਰੇ

ਦੀ ਯਾਦ ਮਨਾ ਰਹੀਆਂ ਸੰਗਤਾਂ ਦੀਆਂ ਭਾਵਨਾਵਾਂ ਨੂੰ ਗਹਿਰੀ ਸੱਟ ਮਾਰੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਅੰਗਰੇਜ਼ੀ ਦੇ ਇਕ ਅਖ਼ਬਾਰ ਨੂੰ ਦਿੱਤੇ ਇੰਟਰਵਿਊ ਵਿਚ ਬੀਬੀ ਜਗੀਰ ਕੌਰ ਨੇ 'ਸ਼੍ਰੋਮਣੀ ਅਕਾਲੀ ਪੰਥ ਬੋਰਡ' ਦੇ ਮੰਚ 'ਤੇ ਕਾਂਗਰਸ, ਭਾਜਪਾ ਅਤੇ ਆਮ ਆਦਮੀ ਪਾਰਟੀ ਨਾਲ ਸਬੰਧਤ ਵਿਅਕਤੀ ਨੂੰ ਸ਼੍ਰੋਮਣੀ ਕਮੇਟੀ ਚੋਣਾਂ ਲਈ ਮੌਕਾ ਦੇਣ ਦੀ ਗੱਲ ਕਰਕੇ ਸਿੱਖਾਂ ਦੇ ਜ਼ਖ਼ਮਾਂ 'ਤੇ ਲੂਣ ਛਿੜਕਿਆ ਹੈ। ਉਨ੍ਹਾਂ ਕਿਹਾ ਕਿ ਇਕ ਪਾਸੇ ਘੱਲੂਘਾਰਾ ਹਫ਼ਤੇ ਦੌਰਾਨ ਸਿੱਖ ਕੌਮ ਭਾਵੁਕ ਪਲਾਂ ਵਿੱਚੋਂ ਲੰਘ ਰਹੀ ਹੈ, ਜਦਕਿ ਦੂਜੇ ਪਾਸੇ ਬੀਬੀ ਜਗੀਰ ਕੌਰ ਸਿੱਖ ਨਸਲਕੁਸ਼ੀ ਦੀ ਦੋਸ਼ੀ ਕਾਂਗਰਸ ਜਮਾਤ ਦਾ ਸ਼੍ਰੋਮਣੀ ਕਮੇਟੀ ਚੋਣਾਂ ਲਈ ਸਵਾਗਤ ਕਰ ਰਹੀ ਹੈ। ਇਹ ਸਿੱਖ ਵਿਰੋਧੀ ਵਿਚਾਰਧਾਰਾ ਨੂੰ ਪ੍ਰਫੁੱਲਤ ਕਰਨ ਦੀ ਕੋਝੀ ਹਰਕਤ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਬੀਬੀ ਜਗੀਰ ਕੌਰ ਆਪਣੇ ਸਿਆਸੀ ਹਿੱਤਾਂ ਲਈ ਕੌਮੀ ਹਿੱਤ ਭੁੱਲ ਰਹੇ ਹਨ। ਜੇਕਰ ਸਿੱਖਾਂ ਦੀ ਕਾਤਲ ਜਮਾਤ ਕਾਂਗਰਸ ਦੇ ਲੋਕਾਂ ਨੂੰ ਸ਼੍ਰੋਮਣੀ ਕਮੇਟੀ ਚੋਣਾਂ ਵਾਸਤੇ ਬੀਬੀ ਜਗੀਰ ਕੌਰ ਮੰਚ ਦੇਣਾ ਚਾਹੁੰਦੇ ਹਨ ਤਾਂ ਇਸ ਦਾ ਸਿੱਧਾ ਅਰਥ ਇਹ ਹੈ ਕਿ ਉਹ ਸਿੱਖ ਨਸਲਕੁਸ਼ੀ ਨੂੰ ਮਾਨਤਾ ਦੇ ਰਹੇ ਹਨ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ-ਸੰਭਾਲ ਹਮੇਸ਼ਾ ਹੀ ਪੰਥ ਹਤੈਸ਼ੀ ਲੋਕਾਂ ਦੇ ਹੱਥਾਂ ਵਿਚ ਰਹੀ ਹੈ ਅਤੇ ਭਵਿੱਖ ਵਿਚ ਵੀ ਪੰਥਕ ਸੋਚ ਵਾਲੇ ਲੋਕ ਹੀ ਸੰਗਤਾਂ ਵੱਲੋਂ ਚੁਣੇ ਜਾਣਗੇ। ਕੇਵਲ ਗੁਰਦੁਆਰਾ ਸਾਹਿਬਾਨ 'ਤੇ ਕਾਬਜ਼ ਹੋਣ ਦੀ ਨੀਅਤ ਨਾਲ ਚੋਣਾਂ ਲੜਨ ਵਾਲੇ ਲੋਕਾਂ ਨੂੰ ਸੰਗਤਾਂ ਮੂੰਹ ਨਹੀਂ ਲਗਾਉਣਗੀਆਂ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਅਜਿਹੀਆਂ ਕਈ ਕੋਸ਼ਿਸ਼ਾਂ ਹੁੰਦੀਆਂ ਰਹੀਆਂ ਹਨ, ਪਰ ਅਜਿਹਾ ਕਰਨ ਵਾਲਿਆਂ ਨੂੰ ਕਦੇ ਸਫਲਤਾ ਨਹੀਂ ਮਿਲੀ। ਉਨ੍ਹਾਂ ਕਿਹਾ ਕਿ ਕਾਂਗਰਸ ਪਾਰਟੀ ਦੇ ਤਤਕਾਲੀ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਅਤੇ ਕੈਪਟਨ ਅਮਰਿੰਦਰ ਸਿੰਘ ਨੇ ਵੀ ਆਪਣੇ ਸਮਿਆਂ ਦੌਰਾਨ ਗੁਰੂ ਘਰਾਂ 'ਤੇ ਕਬਜ਼ੇ ਦਾ ਕੋਝਾ ਯਤਨ ਕੀਤਾ ਪਰ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਹੁਣ ਬੀਬੀ ਜਗੀਰ ਕੌਰ ਇਸੇ ਰਸਤੇ 'ਤੇ ਚੱਲ ਕੇ ਗੁਰੂ ਘਰਾਂ ਦਾ ਪ੍ਰਬੰਧ ਹਥਿਆਉਣਾ ਚਾਹੁੰਦੇ ਹਨ। ਉਨ੍ਹਾਂ ਦੇ ਬਿਆਨ ਨੇ ਸਪੱਸ਼ਟ ਕੀਤਾ ਹੈ ਕਿ ਉਹ ਇਸ ਲਈ ਪੰਥ ਵਿਰੋਧੀਆਂ ਦਾ ਸਹਾਰਾ ਲੈਣ ਤੋਂ ਗੁਰੇਜ ਨਹੀਂ ਕਰਨਗੇ। ਕੀ ਇਹ ਪੰਥਕ ਸੇਵਾ ਵੱਲ ਵੱਧਦਾ ਕਦਮ ਹੈ ਜਾਂ ਸਿੱਖ ਸੰਸਥਾਵਾਂ ਨੂੰ ਪੰਥ ਵਿਰੋਧੀਆਂ ਦੇ ਹੱਥਾਂ ਵਿਚ ਦੇਣ ਦੀ ਪਰਕਿਰਿਆ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਬੀਬੀ ਜਗੀਰ ਕੌਰ ਦੇ ਬਿਆਨ ਨੇ ਉਸ ਦੀ ਹਕੀਕਤ ਸੰਗਤ ਸਾਹਮਣੇ ਰੱਖ ਦਿੱਤੀ ਹੈ ਅਤੇ ਹੁਣ ਉਸ ਦੀ ਅਖੌਤੀ ਪੰਥਕ ਵਿਚਾਰਧਾਰਾ ਬਾਰੇ ਕੋਈ ਭੁਲੇਖਾ ਨਹੀਂ ਰਹਿ ਗਿਆ।੬ ਜੂਨ

ਕੈਲੀਫੋਰਨੀਆ ਦੀ ਸਟੇਟ ਸੇਨੈਟ ਵੱਲੋਂ ਸਿੱਖਾਂ ਨੂੰ ਹੈਲਮੇਟ ਪਾਉਣ ਤੋਂ ਛੋਟ ਦੇਣ ਦਾ ਐਡਵੋਕੇਟ ਧਾਮੀ ਨੇ ਕੀਤਾ ਸਵਾਗਤ

ਅੰਮ੍ਰਿਤਸਰ- ਅਮਰੀਕਾ ਦੇ ਕੈਲੀਫੋਰਨੀਆ 'ਚ ਸਟੇਟ ਸੇਨੈਟ ਵੱਲੋਂ ਸਿੱਖਾਂ ਨੂੰ ਹੈਲਮੇਟ ਪਾਉਣ ਤੋਂ ਛੋਟ ਦੇਣ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਵਾਗਤ ਕੀਤਾ ਹੈ। ਉਨ੍ਹਾਂ ਕਿਹਾ ਕਿ ਇਹ ਸਿੱਖ ਕੌਮ ਲਈ ਖੁਸ਼ੀ ਦੀ ਖ਼ਬਰ ਹੈ, ਜਿਸ ਦਾ ਹੋਰਨਾਂ ਦੇਸ਼ਾਂ ਅੰਦਰ ਵੀ ਅਸਰ ਹੋਵੇਗਾ। ਐਡਵੋਕੇਟ ਧਾਮੀ ਨੇ ਕਿਹਾ ਕਿ ਦਸਤਾਰ ਸਿੱਖ ਰਹਿਣੀ ਦਾ ਅਹਿਮ ਅੰਗ ਹੈ ਅਤੇ ਸਿੱਖ ਨੂੰ ਹੈਲਮੇਟ ਪਾਉਣ ਲਈ ਮਜ਼ਬੂਰ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕੈਲੀਫੋਰਨੀਆ ਦੀ ਸੇਨੈਟ ਦੇ ਮੈਂਬਰ ਬਰੀਅਨ ਡਾਹਲ ਵੱਲੋਂ ਸਿੱਖਾਂ ਦੀ ਅਵਾਜ਼ ਨੂੰ ਸੇਨੈਟ ਵਿਚ ਪੇਸ਼ ਕਰਨ ਲਈ ਧੰਨਵਾਦ ਕੀਤਾ ਅਤੇ ਆਸ ਪ੍ਰਗਟਾਈ ਕਿ ਇਹ ਬਿੱਲ ਐਸੰਬਲੀ ਵਿਚ ਜਲਦ ਪਾਸ ਹੋ ਜਾਵੇਗਾ।੬ ਜੂਨ

ਲੜੀ ਜੋੜਨ ਲਈ ਦੇਖੋ ਮਹੀਨਾ ਮਈ ੨੦੨੩ ਦਾ ਅੰਕ

ੴ ਵਾਹਿਗੁਰੂ ਜੀ ਕੀ ਫ਼ਤਹ॥

## ਸੰਖੇਪ ਵੇਰਵਾ ਮੁੱਖ ਬਜਟ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਸਾਲ ੨੦੨੩-੨੦੨੪

ੴ ਵਾਹਿਗੁਰੂ ਜੀ ਕੀ ਫਤਹਿ॥

## ਸੰਖੇਪ ਵੇਰਵਾ ਬਜਟ ੧. ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

## "ਬਜਟ ਸਾਲ "੨੦੨੩-੨੦੨੪"

| | |
|---|---|
| ਕੁਲ ਆਮਦਨ | ੩੭੦੦੦੦੦੦੦੦ |
| ਸੂਦ ਜਾਇਦਾਦ ਗਲਿਆਰਾ ਸਕੀਮ ਬੈਕਾਂ ਵਿਚੋਂ | ੦ |
| ਜੋੜ ਆਮਦਨ | ੩੭੦੦੦੦੦੦੦੦ |
| ਰੁਟੀਨ ਖਰਚੇ | ੧੯੫੦੬੬੧੬੯੪ |
| ਫੰਡਜ | ੯੪੦੮੩੮੩੦੬ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੮੦੮੫੦੦੦੦੦ |
| ਸਹਾਇਤਾ | ੧੩੧੫੦੦੦੦੦ |
| ਪੂੰਜੀਗਤ ਖਰਚੇ | ੬੭੭੦੦੦੦੦੦ |
| ਸੂਦ ਜਾਇਦਾਦ ਗਲਿਆਰਾ ਸਕੀਮ ਬੈਕਾਂ ਵਿਚੋਂ | ੦ |
| ਬੱਚਤ | ੦ |
| ਬੱਚਤ ਵਿਚੋਂ | ੦ |
| ਕੁਲ ਬਜਟ | ੩੭੦੦੦੦੦੦੦੦ |

ੴ ਵਾਹਿਗੁਰੂ ਜੀ ਕੀ ਫਤਹਿ॥

## ੧. ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

## ਬਜਟ ਸਾਲ ੨੦੨੩-੨੦੨੪

| **ਨੰ: ਨਾਮ ਖਾਤਾ** | **"ਬਜਟ ਸਾਲ "੨੦੨੩-੨੦੨੪"** |
|---|---|
| **ਭਾਗ ਆਮਦਨ** | |
| ੧ ਚੜ੍ਹਤ ਗੋਲਕਾਂ | |
| ੳ ਚੜ੍ਹਤ ਗੋਲਕ ਸ੍ਰੀ ਦਰਬਾਰ ਸਾਹਿਬ | ੧੨੯੦੦੦੦੦੦੦ |
| ਅ ਚੜ੍ਹਤ ਗੋਲਕ ਸ੍ਰੀ ਅਕਾਲ ਤਖਤ ਸਾਹਿਬ | ੧੭੫੦੦੦੦੦੦ |
| ੲ ਚੜ੍ਹਤ ਗੋਲਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ | ੩੨੦੦੦੦੦੦੦ |
| ਸ ਚੜ੍ਹਤ ਗੋਲਕ ਬਾਕੀ ਗੁਰਦੁਆਰੇ ਸਾਹਿਬਾਨ (ਅੰਮ੍ਰਿਤਸਰ ਸ਼ਹਿਰ ਵਿਚ) | ੩੦੦੦੦੦੦੦੦ |
| ਹ ਚੜ੍ਹਤ ਗੋਲਕ ਬਾਕੀ ਗੁਰਦੁਆਰੇ ਸਾਹਿਬਾਨ (ਅੰਮ੍ਰਿਤਸਰ ਸ਼ਹਿਰ ਤੋਂ ਬਾਹਰ) | ੫੫੦੦੦੦੦ |
| ਕ ਚੜ੍ਹਤ ਚੈਕ, ਡਰਾਫਟ, ਮਨੀਆਰਡਰ ਅਤੇ ਆਨ ਲਾਈਨ ਡੋਨੇਸ਼ਨ | ੨੮੦੦੦੦੦੦ |

| | | |
|---|---|---|
| ੨ | ਵੱਟਕ ਕੜਾਹਿ ਪ੍ਰਸ਼ਾਦਿ | ੫੬੦੦੦੦੦੦੦ |
| ੩ | ਵੱਟਕ ਪਿੰਨੀ (ਸੁੱਕਾ) ਪ੍ਰਸ਼ਾਦਿ | ੫੬੦੦੦੦੦੦ |
| ੪ | ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | |
| ੫ | ਸਹਾਇਤਾ ਲੰਗਰ | ੪੬੦੦੦੦੦੦੦ |
| ੬ | ਚੜ੍ਹਤ ਜਿਨਸ ਲੰਗਰ | ੧੦੫੦੦੦੦੦੦ |
| ੭ | ਸਹਾਇਤਾ ਇਮਾਰਤਾਂ | ੬੦੦੦੦੦੦੦ |
| ੮ | ਕਿਰਾਇਆਂ ਦੁਕਾਨਾਂ, ਮਕਾਨਾਂ ਤੇ ਜਾਇਦਾਦ ਆਦਿ | ੨੪੦੦੦੦੦੦ |
| ੯ | ਕਿਰਾਇਆ ਨਿਵਾਸਾਂ | ੧੬੫੦੦੦੦੦ |
| ੧੦ | ਆਮਦਨ ਖੇਤੀਬਾੜੀ | ੧੫੦੦੦੦੦੦ |
| ੧੧ | ਠੇਕੇ ਜ਼ਮੀਨਾਂ | ੨੨੦੦੦੦੦ |
| ੧੨ | ਠੇਕਾ ਬਾਗ ਕੁਚੇਸਰ (ਯੂ. ਪੀ.) | ੪੦੦੦੦੦ |
| ੧੩ | ਸੂਦ ਬੈਂਕਾਂ | ੧੨੫੦੦੦੦੦੦ |
| ੧੪ | ਕਮਿਸ਼ਨ ਗੁਰਮਤਿ ਲਿਟਰੇਚਰ | ੪੦੦੦੦੦ |
| ੧੫ | ਆਮਦਨ ਭਾਈ ਗੁਰਦਾਸ ਹਾਲ | |
| ੧੬ | ਲੀਜ਼ ਡੀਡ | ੬੦੦੦੦੦੦ |
| ੧੭ | ਕੀਰਤਨ ਭੇਟਾ | ੨੧੦੦੦੦੦ |
| ੧੮ | ਸਹਾਇਤਾ ਸੇਵਾ ਸੋਨਾ ਤੇ ਨਕਾਸ਼ੀ | |
| ੧੯ | ਸਹਾਇਤਾ ਇਮਾਰਤ ਉਸਾਰੀ ਸ੍ਰੀ ਗੁਰੂ ਰਾਮਦਾਸ ਲੰਗਰ | |
| ੨੦ | ਚੰਦਾ ਡਿਸਪੈਂਸਰੀ ਗੁਰਦੁਆਰਾ ਪਿਪਲੀ ਸਾਹਿਬ | ੪੦੦੦੦੦ |
| | **ਜੋੜ :-** | **੩੭੦੦੦੦੦੦੦੦** |
| | **ਸੂਦ ਜਾਇਦਾਦ ਗਲਿਆਰਾ ਸਕੀਮ ਬੈਕਾਂ ਵਿਚੋਂ** | |
| | **ਵੱਡਾ ਜੋੜ :-** | **੩੭੦੦੦੦੦੦੦੦** |

**ਭਾਗ ਖਰਚ**

**ਰੁਟੀਨ ਦੇ ਖਰਚੇ**

| | | |
|---|---|---|
| ੧ | ਤਨਖਾਹ ਸਟਾਫ ਦਫਤਰ | ੮੩੦੦੦੦੦੦੦ |
| **ਖਰਚ ਕੜਾਹ ਪ੍ਰਸ਼ਾਦਿ** | | |
| ੨ | ੳ ਖਰਚ ਕੜਾਹ ਪ੍ਰਸ਼ਾਦਿ | ੨੫੦੦੦੦੦੦੦ |
| | ਅ ਤਨਖਾਹ ਸਟਾਫ ਕੜਾਹਿ ਪ੍ਰਸ਼ਾਦਿ | ੫੭੦੦੦੦੦੦ |
| | ੲ ਖਰਚ ਪਿੰਨੀ (ਸੁੱਕਾ) ਪ੍ਰਸ਼ਾਦਿ | ੩੦੦੦੦੦੦੦ |
| | ਸ ਤਨਖਾਹ ਪਿੰਨੀ (ਸੁੱਕਾ) ਪ੍ਰਸ਼ਾਦਿ | ੪੫੦੦੦੦੦ |
| **੩** | **ਖਰਚ ਲੰਗਰ** | |
| | ੳ ਲੰਗਰ ਖਰਚ | ੩੫੦੦੦੦੦੦੦ |
| | ਅ ਤਨਖਾਹ ਲੰਗਰ ਸਟਾਫ | ੧੨੨੦੦੦੦੦੦ |
| ੪ | ਖਰਚ ਸ੍ਰੀ ਆਖੰਡ ਪਾਠ ਸਾਹਿਬ | |
| ੫ | ਮੇਲੇ ਗੁਰਪੁਰਬ | ੯੦੦੦੦੦੦ |

| | |
|---|---|
| ੬ ਵਿਸ਼ੇਸ ਗੁਰਮਤਿ ਸਮਾਗਮ ਅਤੇ ਚੇਤਨਾ ਮਾਰਚ | ੩੯੦੦੦੦੦ |
| **੭ ਗੁਰਦੁਆਰਾ ਸਾਹਿਬ** | |
| ੳ ਪ੍ਰਸ਼ਾਦਿ ਸਿਰੋਪਾਓ (ਕੱਪੜਾ) | ੧੫੦੦੦੦੦੦ |
| ਅ ਪ੍ਰਸ਼ਾਦਿ ਸਿਰੋਪਾਓ (ਫੁੱਲੀਆਂ ਪਤਾਸੇ, ਮਖਾਣੇ, ਕ.ਪ੍ਰਸਾਦਿ ਆਦਿ) | ੩੦੦੦੦੦੦੦ |
| ੲ ਜਿਊਟ-ਮੈਟਿੰਗ ਪਾਏਦਾਨ- ਗਲੀਚੇ ਤੇ ਚਾਦਰਾਂ ਆਦਿ | ੧੨੦੦੦੦੦੦ |
| ਸ ਫੁਟਕਲ | ੫੦੦੦੦੦ |
| **੮ ਬਿਜਲੀ ਅਤੇ ਪਾਣੀ** | |
| ੳ ਸਮਾਨ ਬਿਜਲੀ (ਬਲਬ,ਟਿਊਬਾਂ,ਸਵਿਚ ਅਤੇ ਤਾਰਾਂ ਆਦਿ) | ੪੫੦੦੦੦੦ |
| ਅ ਬਿਲ ਬਿਜਲੀ ਤੇ ਪਾਣੀ ਆਦਿ | ੯੮੦੦੦੦੦੦ |
| ੯ ਖਰਚ ਜਨਰੇਟਰ (ਤੇਲ ਮੁਰੰਮਤਾਂ ਆਦਿ) | ੨੫੦੦੦੦੦ |
| ੧੦ ਸਫਰ ਖਰਚ ਮੁਲਾਜ਼ਮਾਂ | ੧੦੦੦੦੦੦ |
| ੧੧ ਸਫਰ ਖਰਚ ਮੈਂਬਰ ਸਾਹਿਬਾਨ | ੩੦੦੦੦੦ |
| ੧੨ ਸਟੇਸ਼ਨਰੀ ਅਤੇ ਛਪਾਈ ਆਦਿ | ੨੧੦੦੦੦੦ |
| ੧੩ ਖਰਚ ਟੈਲੀਫੋਨ | ੩੧੦੦੦੦ |
| ੧੪ ਡਾਕ ਖਰਚ | ੩੧੬੯੪ |
| ੧੫ ਆਡਿਟ ਫੀਸ | ੧੮੦੦੦੦ |
| ੧੬ ਇੰਟਰਨਲ ਆਡਿਟ ਫੀਸ | ੧੦੦੦੦੦੦ |
| ੧੭ ਬੰਧਾਨ ਨਿਹੰਗ ਸਿੰਘਾਂ | ੫੫੦੦੦੦ |
| ੧੮ ਮੁਕੱਦਮੇਂ | ੮੦੦੦੦੦੦ |
| ੧੯ ਵਰਦੀਆਂ ਸਟਾਫ | ੮੦੦੦੦੦੦ |
| ੨੦ ਖਰਚ ਗੱਡੀਆਂ | ੧੪੦੦੦੦੦੦ |
| ੨੧ ਮੁਰੰਮਤ ਇਮਾਰਤਾਂ | ੩੦੦੦੦੦੦੦ |
| ੨੨ ਮੁਰੰਮਤ ਸਮਾਨ | ੬੫੦੦੦੦੦ |
| ੨੩ ਖਰਚ ਨਿਵਾਸਾਂ | ੧੬੦੦੦੦੦੦ |
| ੨੪ ਧਰਮ ਅਰਥ ਕਿਰਾਏ ਸਹਾਇਤਾ | ੩੦੦੦੦੦ |
| ੨੫ ਬੀਮਾ ਮੁਲਾਜ਼ਮਾਂ | ੩੦੦੦੦੦੦੦ |
| ੨੬ ਕਮਿਸ਼ਨ ਗੁਰਮਤਿ ਲਿਟਰੇਚਰ | ੧੫੦੦੦੦ |
| ੨੭ ਖਰਚ ਲਾਇਬ੍ਰੇਰੀ ਨਵੀਆਂ ਕਿਤਾਬਾਂ ਆਦਿ | ੧੮੦੦੦੦ |
| ੨੮ ਖਰਚ ਡਿਸਪੈਂਸਰੀ ਗੁਰਦੁਆਰਾ ਪਿਪਲੀ ਸਾਹਿਬ | ੧੪੬੦੦੦੦ |
| **੨੯ ਖੇਤੀਬਾੜੀ ਖਰਚ** | |
| ੳ ਖਰਚ ਖੁਦਕਾਸ਼ਤ (ਡੀਜਲ, ਖਾਦ, ਦਵਾਈਆਂ, ਕਟਾਈ, ਵਢਾਈ ਆਦਿ) | ੫੦੦੦੦੦੦ |
| ਅ ਤਨਖਾਹ ਖੇਤੀਬਾੜੀ | ੧੧੦੦੦੦੦ |
| ੲ ਮੁਰੰਮਤ ਮਸ਼ੀਨਰੀ ਖੇਤੀਬਾੜੀ | ੨੫੦੦੦੦ |
| ਸ ਖਰਚ ਬਾਗ ਕੁਚੇਸਰ | ੧੫੦੦੦੦ |
| ੩੦ ਅੰਮ੍ਰਿਤ ਸੰਚਾਰ | |

| | |
|---|---|
| ੩੧ ਪੈਨਸ਼ਨਾਂ ਰੋਜ਼ੀਨੇ | |
| ੩੨ ਬੂਟਾ ਪ੍ਰਸ਼ਾਦਿ | |
| ੩੩ ਖਰਚ ਬਾਹਰਲੇ ਗੁਰਦੁਆਰਾ ਸਾਹਿਬਾਨ (ਅੰਮ੍ਰਿਤਸਰ ਸ਼ਹਿਰ ਤੋਂ ਬਾਹਰ) | ੪੫੦੦੦੦੦ |
| ੩੪ ਸਮਾਨ ਅਤੇ ਮੁਰੰਮਤ ਤਸਵੀਰਾਂ ਅਜਾਇਬ ਘਰ | ੨੦੦੦੦੦ |
| ੩੫ ਖਰਚ ਸੇਵਾ ਸੋਨਾ ਤੇ ਨਕਾਸ਼ੀ | ੫੦੦੦੦੦ |
| **ਜੋੜ ਰੋਟੀਨ ਖਰਚ:-** | **੧੯੫੦੬੬੧੬੯੪** |
| **੩੬ ਫੰਡਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ** | |
| ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੩੯੧੯੧੯੧੫੩ |
| ਅ ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੨੬੧੨੭੯੪੩੫ |
| ੲ ਵਿਦਿਆ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੩੦੬੩੯੭੧੮ |
| ਸ ਗੁਰਬਾਣੀ ਅਤੇ ਗੁਰਮਤਿ ਲਿਟ: ਫੰਡ ਸ਼੍ਰੋਮਣੀ ਕਮੇਟੀ | ੧੩੬੦੦੦੦੦ |
| ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧੦੮੦੦੦੦੦ |
| ਕ ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੬੮੦੦੦੦੦ |
| ਖ ਗਰੈਚੁਅਟੀ ਤੇ ਰਿਆਇਤੀ ਛੁੱਟੀਆਂ ਸ਼੍ਰੋ:ਕਮੇਟੀ | ੧੦੦੦੦੦੦੦੦ |
| ਗ ਸਹਾਇਤਾ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਸ਼੍ਰੋ: ਕਮੇਟੀ | ੬੮੦੦੦੦੦ |
| ਘ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੧੦੦੦੦੦ |
| ਙ ਧਰਮ ਅਰਥ ਫੰਡ ਗੁ: ਪ੍ਰ: ਕਮੇਟੀ | ੧੦੮੦੦੦੦੦ |
| ਚ ਪੰਥਕ ਭਲਾਈ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੪੧੦੦੦੦੦ |
| **ਜੋੜ ਫੰਡਜ:-** | **੯੪੦੮੩੮੩੦੬** |
| **੩੭ ਸਹਾਇਤਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ** | |
| ੳ ਸਹਾਇਤਾ ਇਮਾਰਤਾਂ ਵਿਦਿਅਕ ਅਦਾਰੇ (ਸ਼੍ਰੋ:ਕਮੇਟੀ) | ੫੦੦੦੦੦੦੦ |
| ਅ ਸਹਾਇਤਾ ਮੀਰੀ ਪੀਰੀ ਕਾਲਜ ਸ਼ਾਹਬਾਦ ਮਾਰਕੰਡਾ (ਸ਼੍ਰੋਮਣੀ ਕਮੇਟੀ ਨੂੰ) | ੩੫੦੦੦੦੦੦ |
| ੲ ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਸਿੱਖ ਯੂਨੀਵਰਸਿਟੀ ਫਤਿਹਗੜ੍ਹ ਸਾਹਿਬ (ਸ਼੍ਰੋ: ਕਮੇਟੀ) | ੪੦੦੦੦੦੦੦ |
| ਸ ਸਹਾਇਤਾ ਸਪੋਟਸ ਵਿੰਗ (ਸ਼੍ਰੋਮਣੀ ਗੁ:ਪ੍ਰ:ਕਮੇਟੀ) | ੫੦੦੦੦੦੦ |
| ਹ ਸਹਾਇਤਾ ਪਿੰਗਲਵਾੜਾ | ੧੫੦੦੦੦੦ |
| **ਜੋੜ ਸਹਾਇਤਾ** | **੧੩੧੫੦੦੦੦੦** |
| **੩੮ ਪੂੰਜੀਗਤ ਖਰਚੇ** | |
| ੳ ਸਮਾਨ ਨਿਵਾਸਾਂ | ੦ |
| ਅ ਸਮਾਨ ਜਨਰਲ | ੧੦੦੦੦੦੦੦ |
| ੲ ਖਰੀਦ ਜਮੀਨ ਜਾਇਦਾਦ | ੮੦੦੦੦੦੦੦ |
| ਸ ਨਵੀ ਜਮੀਨ ਮੰਡਿਆਲਾ ਕਲਾਂ (ਕਰਜਾ ਧਰਮ ਪ੍ਰਚਾਰ ਕਮੇਟੀ ਨੂੰ) | ੦ |
| ਹ ਨਵੇਂ ਟਿਊਬਵੈਲ ਕੁਨੈਕਸ਼ਨ ਤੇ ਬੋਰ | ੧੦੦੦੦੦੦ |
| ਕ ਨਵੇਂ ਕੁਆਟਰ ਸਟਾਫ | ੦ |
| ਖ ਵਿਸਥਾਰ ਇਮਾਰਤਾਂ ਅਤੇ ਨਵੀਆਂ ਇਮਾਰਤਾਂ | ੨੪੦੦੦੦੦੦੦ |

| | |
|---|---|
| ਗ ਇਮਾਰਤ ਗੁਰਦੁਆਰਾ ਗੁਰੂ ਨਾਨਕ ਘਾਟ ਉਜੈਨ | |
| ਘ ਇਮਾਰਤ ਸਾਰਾਗੜ੍ਹੀ ਨਿਵਾਸ | |
| ਙ ਇਮਾਰਤ ਗੁਰਦੁਆਰਾ ਬਾਗ ਕੁਚੇਸਰ ਯੂ. ਪੀ | |
| ਚ ਵਿਸਥਾਰ ਇਮਾਰਤ ਸ੍ਰੀ ਗੁਰੂ ਰਾਮਦਾਸ ਲੰਗਰ | ੭੦੦੦੦੦੦੦ |
| ਛ ਖਰੀਦ ਨਵੀਆਂ ਗੱਡੀਆਂ | ੧੫੦੦੦੦੦੦ |
| ਜ ਨਵਾਂ ਜਨਰੇਟਰ ਸ੍ਰੀ ਦਰਬਾਰ ਸਾਹਿਬ | ੦ |
| ਝ ਸੀ.ਸੀ.ਟੀ.ਵੀ. ਕੈਮਰੇ | ੧੦੦੦੦੦੦ |
| ਞ ਸੁੰਦਰੀਕਰਨ ਪ੍ਰੋਜੈਕਟ ਕੰਪਲੈਕਸ ਸ੍ਰੀ ਦਰਬਾਰ ਸਾਹਿਬ | ੦ |
| ਟ ਨਵੀਂ ਇਮਾਰਤ ਭਾਈ ਜੈਤਾ ਜੀ ਨਿਵਾਸ | ੦ |
| ਠ ਰਿਜਰਵ ਫ਼ੰਡ | ੯੦੦੦੦੦੦੦ |
| ਡ ਤਰੱਕੀ ਗੁ: ਇਮਾਰਤਾਂ | ੧੭੦੦੦੦੦੦੦ |
| ਢ ਬਿਜਲੀ ਗਰਿਡ ੬੬ ਕੇ.ਵੀ. | |
| **ਜੋੜ** | **੬੭੭੦੦੦੦੦੦** |
| ੪੦ ਸੂਦ ਜਾਇਦਾਦ ਗਲਿਆਰਾ ਸਕੀਮ ਬੈਂਕਾਂ ਵਿੱਚ | |
| **ਕੁੱਲ ਜੋੜ** | **੩੭੦੦੦੦੦੦੦੦** |

## ੧ਓ ਵਾਹਿਗੁਰੂ ਜੀ ਕੀ ਫਤਹਿ॥
## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ
## ਸਪਲੀਮੈਂਟਰੀ ਬਜਟ ਸਾਲ ੨੦੨੧-੨੦੨੨

| ਨੰ: | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਖਰਚ ਕੜਾਹਿ ਪ੍ਰਸ਼ਾਦਿ | ੧੫੮੧੯੨੨੧ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੨ | ਖਰਚ ਪਿੰਨੀ ਪ੍ਰਸ਼ਾਦਿ | ੧੭੭੮੯੨੩ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੩ | ਫੁਟਕਲ | ੧੧੨੨੫੧੫ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੪ | ਮੁਕੱਦਮੇਂ | ੫੯੭੬੨੯ | ਵਕੀਲਾਂ ਨੂੰ ਫੀਸ ਦੇਣ ਕਾਰਨ |
| ੫ | ਵਰਦੀਆਂ ਸਟਾਫ | ੧੪੭੦੦੬੭ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੬ | ਖਰਚ ਗੱਡੀਆਂ ਟਰੈਕਟਰ | ੧੯੧੯੦੯ | ਗੱਡੀਆਂ ਦੇ ਬੀਮੇ ਦੇ ਰੇਟ ਵੱਧਣ ਕਾਰਨ |
| ੭ | ਮੁਰੰਮਤ ਇਮਾਰਤਾਂ | ੨੧੬੭੮੯੧ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੮ | ਮੁਰੰਮਤ ਸਮਾਨ | ੪੫੬੦੨੩ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੯ | ਸਮਾਨ ਬਿਜਲੀ | ੨੦੮੬੭੮ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੧੦ | ਖਰਚ ਬਾਗ ਕੁਚੇਸਰ | ੧੧੬੬੭੭ | ਮਾਮੂਲੀ ਵਾਧਾ |
| ੧੧ | ਖਰਚ ਬਾਹਰਲੇ ਗੁ:ਸਾਹਿਬਾਨ (ਅੰਮ੍ਰਿਤਸਰ ਸ਼ਹਿਰ ਤੋਂ ਬਾਹਰ) | ੧੧੫੯੮੧ | ਮਾਮੂਲੀ ਵਾਧਾ |
| ੧੨ | ਵਿਦਿਆ ਫੰਡ | ੫੦੦੦੦੦੦੦ | ਬਕਾਏ ਫੰਡ ਦੀ ਰਕਮ ਦੇਣ ਕਾਰਨ |
| ੧੩ | ਗੁਰਬਾਣੀ ਅਤੇ ਗੁਰਮਤਿ ਲਿਟਰੇਚਰ ਫੰਡ | ੨੧੬੦੦੦੦੦ | ਬਕਾਏ ਫੰਡ ਦੀ ਰਕਮ ਦੇਣ ਕਾਰਨ |
| ੧੪ | ਸਹਾਇਤਾ ਇਮਾਰਤਾਂ | | |

| | | |
|---|---|---|
| ਵਿਦਿਅਕ ਅਦਾਰੇ | ੧੦੦੦੦੦੦੦ | ਬਕਾਏ ਫੰਡ ਦੀ ਰਕਮ ਦੇਣ ਕਾਰਨ |
| ੧੫ ਖਰੀਦ ਜਮੀਨ ਜਾਇਦਾਦ | ੧੯੧੯੭੧੦੨ | ਬਜਟ ਪ੍ਰੋਵੀਜਨ ਨਾ ਹੋਣ ਕਾਰਨ |
| ੧੬ ਨਵੇਂ ਜਨਰੇਟਰ ਸ੍ਰੀ ਦਰਬਾਰ ਸਾਹਿਬ | ੩੩੦੩੬ | ਮਾਮੂਲੀ ਵਾਧਾ |
| ੧੭ ਸੀ.ਸੀ.ਟੀ.ਵੀ. ਕੈਮਰੇ | ੧੧੫੬੬੩੨ | ਪ੍ਰਬੰਧਕ ਕਮੇਟੀ ਦੀ ਪ੍ਰਵਾਨਗੀ ਅਨੁਸਾਰ ਸ੍ਰੀ ਦਰਬਾਰ ਸਾਹਿਬ ਅਤੇ ਸਬੰਧਤ ਗੁ:ਸਾਹਿਬਾਨ ਵਿਖੇ ਕੈਮਰੇ ਲਗਾਉਣ ਕਰਕੇ |

**੧ੴ ਵਾਹਿਗੁਰੂ ਜੀ ਕੀ ਫਤਹਿ॥**

**ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ**

**ਸਪਲੀਮੈਂਟਰੀ ਬਜਟ ਸਾਲ ੨੦੨੨-੨੦੨੩**

| ਸੀ: ਨੰ: | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ |
|---|---|---|
| ਵੱਧ ਖਰਚ ਹੋਣ ਦਾ ਕਾਰਨ | | |
| ੧ ਤਨਖਾਹ ਸਟਾਫ ਦਫਤਰ | ੬੦੦੦੦੦੦੦ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੨ ਖਰਚ ਕੜਾਹਿ ਪ੍ਰਸ਼ਾਦਿ | ੮੫੦੦੦੦੦੦ | ਦੇਸੀ ਘਿਉ ਦੇ ਰੇਟ ਵੱਧਣ ਕਾਰਨ |
| ੩ ਤਨਖਾਹ ਸਟਾਫ ਕੜਾਹਿ ਪ੍ਰਸ਼ਾਦਿ | ੨੦੦੦੦੦੦ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੪ ਖਰਚ ਪਿੰਨੀ ਪ੍ਰਸ਼ਾਦਿ | ੯੦੦੦੦੦੦ | ਦੇਸੀ ਘਿਉ ਦੇ ਰੇਟ ਵੱਧਣ ਕਾਰਨ |
| ੫ ਖਰਚ ਲੰਗਰ | ੨੦੦੦੦੦੦੦ | ਦੇਸੀ ਘਿਉ ਦੇ ਰੇਟ ਵੱਧਣ ਕਾਰਨ |
| ੬ ਤਨਖਾਹ ਲੰਗਰ ਸਟਾਫ | ੧੧੦੦੦੦੦੦ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੭ ਪ੍ਰਸ਼ਾਦਿ ਸਿਰੋਪਾਓ | ੧੬੦੦੦੦੦੦ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੮ ਸਮਾਨ ਬਿਜਲੀ | ੨੩੦੦੦੦੦ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੯ ਆਡਿਟ ਫੀਸ | ੧੦੦੦੦੦ | ਪਿਛਲੇ ਸਾਲਾਂ ਦਾ ਆਡਿਟ ਕਰਾਉਣ ਕਾਰਨ |
| ੧੦ ਮੁਕੱਦਮੇਂ | ੧੯੦੦੦੦੦ | ਵਕੀਲਾਂ ਨੂੰ ਫੀਸ ਦੇਣ ਕਾਰਨ |
| ੧੧ ਮੁਰੰਮਤ ਮਸ਼ੀਨਰੀ ਖੇਤੀਬਾੜੀ | ੪੦੦੦੦ | ਮਾਮੂਲੀ ਵਾਧਾ |
| ੧੨ ਖਰਚ ਬਾਹਰਲੇ ਗੁ:ਸਾਹਿਬਾਨ (ਅੰਮ੍ਰਿਤਸਰ ਸ਼ਹਿਰ ਤੋਂ ਬਾਹਰ) | ੫੦੦੦੦੦ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |
| ੧੩ ਧਾਰਮਿਕ ਫੰਡ | ੩੨੯੮੨੮੨੧੧ | ਪਿਛਲੇ ਬਕਾਏ ਦੇਣ ਕਾਰਨ |
| ੧੪ ਦਸਵੰਧ ਸ਼੍ਰੋਮਣੀ ਕਮੇਟੀ | ੧੮੦੦੦੦੦੦੦ | ਪਿਛਲੇ ਬਕਾਏ ਦੇਣ ਕਾਰਨ |
| ੧੫ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਕਮੇਟੀ | ੧੧੩੦੦੦੦੦ | ਪਿਛਲੇ ਬਕਾਏ ਦੇਣ ਕਾਰਨ |
| ੧੬ ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੧੧੧੦੦੦੦੦ | ਪਿਛਲੇ ਬਕਾਏ ਦੇਣ ਕਾਰਨ |
| ੧੭ ਸਹਾਇਤਾ ਕੁਦਰਤੀ ਆਫਤਾਂ ਤੇ ਕੈਂਸਰ ਫੰਡ ਸ਼੍ਰੋਮਣੀ ਕਮੇਟੀ | ੫੦੦੦੦੦੦ | ਪਿਛਲੇ ਬਕਾਏ ਦੇਣ ਕਾਰਨ |
| ੧੮ ਨਵੀਆਂ ਇਮਾਰਤਾਂ ਗੁ:ਸਾਹਿਬਾਨ | ੬੬੯੦੦੦੦੦ | ਬਜਟ ਪ੍ਰੋਵੀਜਨ ਘੱਟ ਹੋਣ ਕਾਰਨ |

**੧ੴ ਵਾਹਿਗੁਰੂ ਜੀ ਕੀ ਫਤਹਿ॥**

**ਸੰਖੇਪ ਵੇਰਵਾ ਬਜਟ ੨.ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।**

**"ਬਜਟ ਸਾਲ "੨੦੨੩-੨੦੨੪"**

ਕੁਲ ਆਮਦਨ ੭੦੦੦੦੦੦੦੦

| | |
|---|---|
| ਆਮਦਨ (ਮੁਆਵਜਾ ਜਮੀਨ) | - |
| ਕੁੱਲ ਜੋੜ ਆਮਦਨ | ੭੦੦੦੦੦੦੦੦ |
| ਰੁਟੀਨ ਖਰਚੇ | ੪੨੦੯੫੩੩੨੪ |
| ਫੰਡਜ | ੧੮੩੩੪੬੬੭੬ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੯੫੭੦੦੦੦੦ |
| ਸਹਾਇਤਾ | ੧੦੦੦੦੦ |
| ਪੂੰਜੀਗਤ ਖਰਚੇ | ੯੫੬੦੦੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| **ਕੁਲ ਬਜਟ** | **੭੦੦੦੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

## ੨.ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।

### ਬਜਟ ਸਾਲ ੨੦੨੩-੨੦੨੪

| **ਨੰ : ਨਾਮ ਖਾਤਾ** | **"ਬਜਟ ਸਾਲ "੨੦੨੩-੨੦੨੪"** |
|---|---|
| **ਭਾਗ ਆਮਦਨ** | |
| ੧ ਚੜ੍ਹਤ ਗੋਲਕਾਂ | ੩੫੫੦੦੦੦੦੦ |
| ੨ ਚੜ੍ਹਤ ਗੋਲਕ ਇਤਹਾਸਿਕ ਸ਼ਸਤਰਾਂ ਵਾਲੀ ਬੱਸ | |
| ੩ ਕੜਾਹਿ ਪ੍ਰਸ਼ਾਦਿ | ੯੩੦੦੦੦੦੦ |
| ੪ ਪਿੰਨੀ (ਸੁੱਕਾ) ਪ੍ਰਸ਼ਾਦਿ | ੨੩੦੦੦੦੦੦ |
| ੫ ਭੇਟਾ ਸ੍ਰੀ ਅਖੰਡ ਪਾਠ ਸਾਹਿਬ | ੫੨੦੦੦੦੦੦ |
| ੬ ਸਹਾਇਤਾ ਲੰਗਰ | ੫੧੫੦੦੦੦੦ |
| ੭ ਚੜ੍ਹਤ ਜਿਨਸ (ਲੰਗਰ) | ੨੦੦੦੦੦੦੦ |
| ੮ ਸਹਾਇਤਾ ਇਮਾਰਤ | ੬੪੦੦੦੦੦ |
| ੯ ਕਿਰਾਇਆ ਮਕਾਨਾ, ਦੁਕਾਨਾਂ ਆਦਿ | ੧੩੦੦੦੦੦੦ |
| ੧੦ ਕਿਰਾਇਆ ਆਰਜੀ ਦੁਕਾਨਾਂ, ਥੜ੍ਹੇ ਆਦਿ | ੪੦੦੦੦੦੦੦ |
| ੧੧ ਕਿਰਾਇਆ ਨਿਵਾਸ | ੩੫੦੦੦੦੦੦ |
| ੧੨ ਆਮਦਨ ਖੇਤੀਬਾੜੀ, ਠੇਕਾ ਜ਼ਮੀਨਾਂ, ਬਾਗ ਆਦਿ | |
| ੳ ਖੇਤੀਬਾੜੀ | ੧੧੦੦੦੦੦ |
| ਅ ਠੇਕਾ ਜ਼ਮੀਨਾਂ | ੫੦੦੦੦੦੦ |
| ੲ ਠੇਕਾ ਬਾਗ | ੧੫੦੦੦੦ |
| ੧੩ ਸੂਦ ਬੈਂਕਾਂ | ੪੪੫੦੦੦੦ |
| ੧੪ ਕਮਿਸ਼ਨ ਗੁਰਮਤਿ ਲਿਟਰੇਚਰ | ੩੦੦੦੦ |
| ੧੫ ਕੀਰਤਨ ਅਤੇ ਪ੍ਰਚਾਰ ਭੇਟਾ | ੧੦੦੦੦੦ |
| ੧੬ ਫੁਟਕਲ | ੨੭੦੦੦੦ |
| **ਜੋੜ :-** | **੭੦੦੦੦੦੦੦੦** |

| | |
|---|---|
| **ਆਮਦਨ (ਮੁਆਵਜਾ ਜਮੀਨ)** | |
| **ਕੁੱਲ ਜੋੜ :-** | **੭੦੦੦੦੦੦੦੦** |
| **ਭਾਗ ਖਰਚ** | |
| **ਰੁਟੀਨ ਦੇ ਖਰਚੇ** | |
| ੧ ਤਨਖਾਹ ਸਟਾਫ | ੧੬੭੦੦੦੦੦੦ |
| ੨ ਕੜਾਹ ਪ੍ਰਸ਼ਾਦਿ | ੨੮੦੦੦੦੦੦ |
| ੩ ਪਿੰਨੀ (ਸੁੱਕਾ) ਪ੍ਰਸ਼ਾਦਿ | ੮੭੦੦੦੦੦ |
| ੪ ਖਰਚ ਸ੍ਰੀ ਅਖੰਡ ਪਾਠ ਸਾਹਿਬ | ੪੦੦੦੦੦੦੦ |
| ੫ ਲੰਗਰ ਖਰਚ | ੮੫੦੦੦੦੦੦ |
| ੬ ਨਿਵਾਸ ਖਰਚ | ੪੫੦੦੦੦੦ |
| ੭ ਮੇਲੇ ਗੁਰਪੁਰਬ | ੧੧੦੦੦੦੦੦ |
| ੮ ਵਿਸ਼ੇਸ ਗੁਰਮਤਿ ਸਮਾਗਮ ਅਤੇ ਚੇਤਨਾ ਮਾਰਚ | ੬੦੦੦੦੦ |
| ੯ ਬਿਜਲੀ, ਪਾਣੀ ਅਤੇ ਰੋਸ਼ਨੀ | ੩੧੦੦੦੦੦੦ |
| ੧੦ ਜਨਰੇਟਰ (ਤੇਲ ਅਤੇ ਮੁਰੰਮਤ ਆਦਿ) | ੧੯੦੦੦੦੦ |
| ੧੧ ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | ੬੫੦੦੦੦੦ |
| ੧੨ ਸਫਰ ਖਰਚ ਮੁਲਾਜ਼ਮਾਂ | ੩੫੦੦੦੦ |
| ੧੩ ਸਫਰ ਖਰਚ ਮੈਂਬਰ ਸਾਹਿਬਾਨ | ੧੦੦੦੦ |
| ੧੪ ਸਟੇਸ਼ਨਰੀ ਤੇ ਛਪਾਈ ਆਦਿ | ੬੦੦੦੦੦ |
| ੧੫ ਟੈਲੀਫੂਨ | ੫੦੦੦੦੦ |
| ੧੬ ਡਾਕ ਖਰਚ | ੨੦੩੨੪ |
| **੧੭ ਆਡਿਟ ਫੀਸ** | ੧੦੦੦੦੦ |
| ਗੁਰਦੁਆਰਾ ਸਾਹਿਬ | |
| ੳ ਪ੍ਰਸਾਦਿ ਸਿਰਪਾਉ (ਕੱਪੜਾ) | ੨੦੦੦੦੦੦ |
| ਕੜਾਹਿ ਪ੍ਰਸ਼ਾਦਿ, ਮਖਾਣੇ, ਫੁੱਲੀਆਂ ਪਤਾਸੇ ਆਦਿ | ੪੫੦੦੦੦੦ |
| ਅ ਜਿਊਟ,ਮੈਟਿੰਗ ਪਾਏਦਾਨ ਤੇ ਗਲੀਚੇ ਆਦਿ | ੧੬੦੦੦੦੦ |
| ੲ ਫੁਟਕਲ | ੪੦੦੦੦੦੦ |
| ੧੮ ਬੰਧਾਨ ਨਿਹੰਗ ਸਿੰਘਾਂ | ੬੦੦੦੦੦ |
| ੧੯ ਬੀਮਾਂ ਮੁਲਾਜਮਾਂ | ੫੫੦੦੦੦੦ |
| ੨੦ ਮੁਕੱਦਮੇਂ | ੧੫੦੦੦੦ |
| ੨੧ ਵਰਦੀਆਂ ਸਟਾਫ | ੧੮੦੦੦੦੦ |
| **੨੨ ਮੁਰੰਮਤਾਂ** | |
| ੳ ਮੁਰੰਮਤ ਇਮਾਰਤਾਂ ਅਤੇ ਰੰਗ ਰੋਗਨ ਆਦਿ | ੬੦੦੦੦੦੦ |
| ਅ ਮੁਰੰਮਤ ਸਮਾਨ | ੧੩੦੦੦੦੦ |
| ੲ ਮੁਰੰਮਤ ਮਸ਼ੀਨਰੀ | ੨੨੫੦੦੦੦ |
| ੨੩ ਧਰਮ ਅਰਥ ਲੋਕਲ | ੧੦੦੦੦ |

| | |
|---|---|
| ੨੫ ਲਾਇਬ੍ਰੇਰੀ ਖਰਚ | ੫੦੦੦੦ |
| ੨੬ ਖਰਚ ਭਾਈ ਘਨਈਆ ਜੀ ਡਿਸਪੈਂਸਰੀ | ੪੦੦੦੦੦ |
| ੨੭ ਅੰਮ੍ਰਿਤ ਸੰਚਾਰ | ੩੫੦੦੦੦੦ |
| ੨੮ ਪ੍ਰਚਾਰ ਤੇ ਕੀਰਤਨ ਭੇਟਾ | |
| ੨੯ ਖਰਚ ਸੂਚਨਾ ਦਫਤਰ | ੮੦੦੦੦ |
| ੩੦ ਖਰਚ ਅਜਾਇਬ ਘਰ | ੨੩੦੦੦ |
| ੩੧ ਪਾਰਕਾਂ ਫੁਆਰੇ, ਫੁੱਲ ਬੂਟੇ ਆਦਿ | ੬੦੦੦੦ |
| ੩੨ ਖੇਤੀਬਾੜੀ ਖੁਦਕਾਸ਼ਤ ਖਰਚ | ੧੩੦੦੦੦੦ |
| ੩੩ ਬਾਗ ਖਰਚ | ੫੦੦੦੦ |
| **ਜੋੜ ਰੋਟੀਨ ਖਰਚ:-** | **੪੨੦੯੫੩੩੨੪** |
| **੩੪ ਫੰਡਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ** | |
| ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੭੭੧੨੮੩੩੮ |
| ਅ ਦਸਵੰਧ ਸ਼੍ਰੋਮਣੀ ਕਮੇਟੀ | ੫੧੪੧੮੮੯੨ |
| ੲ ਵਿਦਿਆ ਫੰਡ ਸ਼੍ਰੋਮਣੀ ਕਮੇਟੀ | ੨੫੭੦੯੪੪੬ |
| ਸ ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੨੬੫੦੦੦੦ |
| ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੨੧੦੦੦੦੦ |
| ਕ ਸ਼ਹੀਦੀ ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੧੩੨੦੦੦੦ |
| ਖ ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ ਸ਼੍ਰੋ:ਕਮੇਟੀ | ੧੮੦੦੦੦੦੦ |
| ਗ ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ | ੧੩੨੦੦੦੦ |
| ਘ ਧਰਮ ਅਰਥ ਸ਼੍ਰੋਮਣੀ ਕਮੇਟੀ | ੨੧੦੦੦੦੦ |
| ਙ ਪੰਥਕ ਭਲਾਈ ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੮੦੦੦੦੦ |
| ਚ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੮੦੦੦੦੦ |
| **ਜੋੜ ਫੰਡਜ :-** | **੧੮੩੩੪੬੬੭੬** |
| **੩੫ ਸਹਾਇਤਾ** | |
| ੳ ਸਹਾਇਤਾ ਇਮਾਰਤਾਂ ਵਿਦਿਅਕ ਅਦਾਰੇ (ਸ਼੍ਰੋ:ਕਮੇਟੀ) | |
| ਅ ਸਹਾਇਤਾ ਮੈਡੀਕਲ ਕਾਲਜ ਵੱਲਾ ਅੰਮ੍ਰਿਤਸਰ | |
| ੲ ਸਹਾਇਤਾ ਮੀਰੀ ਪੀਰੀ ਕਾਲਜ ਸ਼ਾਹਬਾਦ ਮਾਰਕੰਡਾ | |
| ਸ ਸਹਾਇਤਾ ਗੁਰੂ ਗ੍ਰੰਥ ਸਾਹਿਬ ਯੂਨੀਵਰਸਿਟੀ ਫਤਿਹਗੜ ਸਾਹਿਬ | |
| ਹ ਸਹਾਇਤਾ ਵਾਈਟ ਸਿਟੀ (ਦਿਲੀ ਸਿਖ ਗੁ:ਪ੍ਰ: ਕਮੇਟੀ ) | |
| ਖ ਸਹਾਇਤਾ ਪੁਰਾਣੀਆਂ ਇਤਿਹਾਸਕ ਯਾਦਗਾਰਾਂ | ੧੦੦੦੦੦ |
| **ਜੋੜ** | **੧੦੦੦੦੦** |
| **੩੬ ਪੂੰਜੀਗਤ ਖਰਚੇ** | |
| ੳ ਸਮਾਨ ਜਨਰਲ | ੩੦੦੦੦੦੦ |
| ਅ ਨਵਾਂ ਜਨਰੇਟਰ ਅਤੇ ਟਰਾਂਸਫਾਰਮਰ, ਲਿਫਟਾਂ | |
| ੲ ਨਵੇਂ ਬੋਰ, ਕੁਨੈਕਸ਼ਨ ਅਤੇ ਕੋਠੇ ਆਦਿ | ੭੦੦੦੦੦ |

| | |
|---|---|
| ਸ ਖਰੀਦ ਜਾਇਦਾਦ | |
| ਹ ਖਰੀਦ ਨਵੀਂਆਂ ਗੱਡੀਆਂ | |
| ਕ ਇਮਾਰਤ ਭਾਈ ਬਚਿੱਤਰ ਸਿੰਘ ਨਿਵਾਸ | |
| ਖ ਇਮਾਰਤ ਗੁਰੂ ਗੋਬਿੰਦ ਸਿੰਘ ਜੀ ਯਾਤਰੀ ਨਿਵਾਸ | ੧੫੦੦੦੦੦੦ |
| ਇਮਾਰਤ ਗੁਰੂ ਹਰਿਗੋਬਿੰਦ ਸਾਹਿਬ ਯਾਤਰੀ ਨਿਵਾਸ | ੨੦੦੦੦੦੦ |
| ਇਮਾਰਤ ਬਾਬਾ ਗੁਰਦਿੱਤਾ ਜੀ ਯਾਤਰੀ ਨਿਵਾਸ | ੧੫੦੦੦੦੦ |
| ਗ ਸੀ.ਸੀ.ਟੀ.ਵੀ.ਕੈਮਰੇ | ੫੦੦੦੦੦ |
| ਘ ਤਰੱਕੀ ਗੁਰਦੁਆਰਾ ਸਾਹਿਬ | ੨੨੦੦੦੦੦ |
| ਙ ਰਿਜਵਰ ਫੰਡ | ੭੦੭੦੦੦੦੦ |
| **ਜੋੜ** | **੯੫੬੦੦੦੦੦** |
| **ਕੁੱਲ ਜੋੜ** | **੭੦੦੦੦੦੦੦੦** |

## ੴ ਵਾਹਿਗੁਰੂ ਜੀ ਕੀ ਫਤਹਿ॥
## ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।
## ਸਪਲੀਮੈਂਟਰੀ ਬਜਟ ਸਾਲ ੨੦੨੧-੨੦੨੨

| ਨੰ: | ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|---|
| ੧ | ਕੜਾਹਿ ਪ੍ਰਸ਼ਾਦਿ | ੧੬੭੩੨੧੭ | ਖਰਚ ਵੱਧ ਹੋਣ ਕਰਕੇ |
| ੨ | ਸ਼੍ਰੀ ਅਖੰਡ ਪਾਠ ਸਾਹਿਬ | ੨੮੬੮੨੬੭ | ਭੇਟਾ ਵੱਧਣ ਕਰਕੇ |
| ੩ | ਜਨਰੇਟਰ | ੧੭੫੦੦ | ਤੇਲ ਦੇ ਰੇਟ ਵੱਧਣ ਕਰਕੇ |
| ੪ | ਸਫਰ ਖਰਚ | ੩੬੨੧੮੭ | ਤਖ਼ਤ ਸਾਹਿਬ ਵਿਖੇ ਵਾਪਰੀ ਮੰਦਭਾਗੀ ਘਟਨਾ ਕਰਕੇ ਸਟਾਫ ਵੱਧ ਮੰਗਵਾਇਆ |
| ੫ | ਬੀਮਾ ਮੁਲਾਜ਼ਮਾਂ | ੨੦੮੧੨੦੦ | ਬਜਟ ਪ੍ਰੋਵੀਜਨ ਘੱਟ ਹੋਣ ਕਰਕੇ |
| ੬ | ਖਰਚ ਗੱਡੀਆਂ | ੧੯੯੯੯੬੫ | ਬਜਟ ਪ੍ਰੋਵੀਜਨ ਘੱਟ ਹੋਣ ਅਤੇ ਤੇਲ ਦੇ ਰੇਟ ਵੱਧਣ ਕਰਕੇ |
| ੭ | ਮੁਰੰਮਤ ਸਮਾਨ | ੧੨੦੩੬੬ | ਬਜਟ ਪ੍ਰੋਵੀਜਨ ਘੱਟ ਹੋਣ ਅਤੇ ਸਮਾਨ ਦੀ ਮੁਰੰਮਤ ਕਰਾਉਣ ਕਰਕੇ |
| ੮ | ਲਾਇਬ੍ਰੇਰੀ ਖਰਚ | ੧੫੪੪੭ | ਬਜਟ ਪ੍ਰੋਵੀਜਨ ਘੱਟ ਹੋਣ |
| ੯ | ਸਹਾਇਤਾ ਵਿਦਿਅਕ ਅਦਾਰੇ | ੧੦੦੦੦੦ | ਬਜਟ ਪ੍ਰੋਵੀਜਨ ਨਾ ਹੋਣ ਕਰਕੇ |
| ੧੦ | ਖਰੀਦ ਜਾਇਦਾਦ | ੪੦੪੦੦੯ | ਸੋਸ਼ਲ ਇੰਫਰਾਸਟਰਚਰ ਸੈਸ ਜਮ੍ਹਾਂ ਕਰਾਉਣ ਕਰਕੇ |
| ੧੧ | ਇਮਾਰਤ ਭਾਈ ਬਚਿੱਤਰ ਸਿੰਘ ਨਿਵਾਸ | ੧੦੮੨੩੮੨੨ | ਬਜਟ ਪ੍ਰੋਵੀਜਨ ਘੱਟ ਹੋਣ |
| ੧੨ | ਇਮਾਰਤ ਗੁਰੂ ਗੋਬਿੰਦ ਸਿੰਘ ਜੀ ਨਿਵਾਸ | ੨੬੬੪੦੦ | ਬਜਟ ਪ੍ਰੋਵੀਜਨ ਨਾ ਹੋਣ ਕਰਕੇ |
| ੧੩ | ਸੀ ਸੀ ਟੀ ਵੀ ਕੈਮਰੇ | ੫੬੩੭੯੫ | ਬਜਟ ਪ੍ਰੋਵੀਜਨ ਘੱਟ ਹੋਣ ਅਤੇ ਸੀ.ਸੀ.ਟੀ.ਵੀ. ਕੈਮਰੇ ਖ੍ਰੀਦ ਕਰਨ ਕਰਕੇ |

## ੧ਓ ਵਾਹਿਗੁਰੂ ਜੀ ਕੀ ਫਤਹਿ॥
## ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।
## ਸਪਲੀਮੈਂਟਰੀ ਬਜਟ ਸਾਲ ੨੦੨੨-੨੦੨੩

| ਸੀ: ਨੰ: ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|
| ੧ ਕੜਾਹ ਪ੍ਰਸ਼ਾਦਿ | ੯੦੦੦੦੦੦ | ਬਜਟ ਪ੍ਰੋਵੀਜ਼ਨ ਖੱਟ ਹੋਣ ਅਤੇ ਰੇਟ ਵੱਧਣ ਕਰਕੇ |
| ੨ ਪਿੰਨੀ (ਸੁੱਕਾ) ਪ੍ਰਸ਼ਾਦਿ | ੧੦੦੦੦੦੦ | ਬਜਟ ਪ੍ਰੋਵੀਜ਼ਨ ਖੱਟ ਹੋਣ ਅਤੇ ਰੇਟ ਵੱਧਣ ਕਰਕੇ |
| ੩ ਖਰਚ ਸ੍ਰੀ ਅਖੰਡ ਪਾਠ ਸਾਹਿਬ | ੮੦੦੦੦੦੦ | ਬਜਟ ਪ੍ਰੋਵੀਜ਼ਨ ਖੱਟ ਹੋਣ ਅਤੇ ਰੇਟ ਵੱਧਣ ਕਰਕੇ |
| ੪ ਲੰਗਰ ਖਰਚ | ੭੦੦੦੦੦੦ | ਬਜਟ ਪ੍ਰੋਵੀਜ਼ਨ ਖੱਟ ਹੋਣ ਅਤੇ ਰੇਟ ਵੱਧਣ ਕਰਕੇ |
| ੫ ਜਨਰੇਟਰ (ਤੇਲ ਅਤੇ ਮੁਰੰਮਤ ਆਦਿ) | ੧੦੦੦੦੦ | ਡੀਜ਼ਲ ਦੇ ਰੇਟ ਵੱਧਣ ਕਰਕੇ |
| ੬ ਸਟੇਸ਼ਨਰੀ ਤੇ ਛਪਾਈ ਆਦਿ | ੧੦੦੦੦੦ | ਛਪਾਈ ਵੱਧ ਕਰਾਉਣ ਕਰਕੇ |
| ੭ ਟੈਲੀਫੂਨ | ੩੦੦੦੦੦ | ਗੁ:ਸਾਹਿਬਾਨ ਵਿਖੇ ਲੱਗੇ ਕੈਮਰੇ ਆਨ-ਲਾਈਨ ਕਰਨ ਕਰਕੇ |
| ੮ ਜਿਊਟ,ਮੈਟਿੰਗ ਪਾਏਦਾਨ ਤੇ ਗਲੀਚੇ ਆਦਿ | ੫੦੦੦੦੦ | ਬਜਟ ਪ੍ਰੋਵੀਜ਼ਨ ਖੱਟ ਹੋਣ ਕਰਕੇ |
| ੯ ਫੁਟਕਲ | ੫੦੦੦੦੦ | ਨਿਸ਼ਾਨ ਸਾਹਿਬ ਲਈ ਨਵਾਂ ਕੱਪੜਾ ਖ੍ਰੀਦ ਕਰਨ ਕਰਕੇ |
| ੧੦ ਬੰਧਾਨ ਨਿਹੰਗ ਸਿੰਘਾਂ | ੧੦੦੦੦੦ | ਨਿਹੰਗ ਸਿੰਘਾਂ ਦੀ ਕੈਟਾਗਿਰੀ ਬਦਲਣ ਕਰਕੇ |
| ੧੧ ਮੁਰੰਮਤ ਇਮਾਰਤਾਂ ਅਤੇ ਰੰਗ ਰੋਗਨ ਆਦਿ | ੧੦੦੦੦੦੦ | ਰੰਗ ਰੋਗਣ ਦਾ ਪਿਛਲਾ ਬਿਲ ਖਰਚ ਪੈਣ ਕਰਕੇ |
| ੧੨ ਮੁਰੰਮਤ ਸਮਾਨ | ੧੦੦੦੦੦ | ਮਸ਼ੀਨਾਂ ਦੀ ਮੁਰੰਮਤ ਕਰਾਉਣ ਕਰਕੇ |
| ੧੩ ਦਸਵੰਧ ਸ਼੍ਰੋਮਣੀ ਕਮੇਟੀ | ੭੬੮੫੭੭੨੯ | ਪਿਛਲਾ ਬਕਾਇਆ ਦੇਣ ਕਰਕੇ |
| ੧੪ ਵਿਦਿਆ ਫੰਡ ਸ਼੍ਰੋਮਣੀ ਕਮੇਟੀ | ੧੪੭੯੨੨੭੧ | ਪਿਛਲਾ ਬਕਾਇਆ ਦੇਣ ਕਰਕੇ |
| ੧੫ ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੨੧੦੦੦੦੦੦ | ਪਿਛਲਾ ਬਕਾਇਆ ਦੇਣ ਕਰਕੇ |
| ੧੬ ਸ਼ਹੀਦੀ ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੨੫੪੫੦੦੦੦ | ਪਿਛਲਾ ਬਕਾਇਆ ਦੇਣ ਕਰਕੇ |
| ੧੭ ਗਰੈਚੁਅਟੀ ਤੇ ਤਨ: ਰਿਆਇਤੀ ਛੁੱਟੀਆਂ ਸ਼੍ਰੋ:ਕਮੇਟੀ | ੧੩੪੦੦੦੦੦ | ਪਿਛਲਾ ਬਕਾਇਆ ਦੇਣ ਕਰਕੇ |
| ੧੮ ਖਰੀਦ ਨਵੀਂਆਂ ਗੱਡੀਆਂ | ੬੫੦੦੦੦੦ | ਬਜਟ ਪ੍ਰੋਵੀਜ਼ਨ ਨਾ ਹੋਣ ਅਤੇ ਤਿੰਨ ਨਵੀਆਂ ਗੱਡੀਆਂ ਖ੍ਰੀਦ ਕਰਨ ਕਰਕੇ |
| ੧੯ ਇਮਾਰਤ ਭਾਈ ਬਚਿੱਤਰ ਸਿੰਘ ਨਿਵਾਸ | ੫੦੦੦੦੦ | ਲਿਫਟਾਂ ਅਤੇ ਏ.ਸੀ. ਪਲਾਂਟ ਦੀ ਏ.ਐਮ.ਸੀ. ਕਰਾਉਣ ਕਰਕੇ |

| | | |
|---|---|---|
| ੨੦ ਇਮਾਰਤ ਗੁਰੂ ਗੋਬਿੰਦ ਸਿੰਘ ਜੀ ਯਾਤਰੀ ਨਿਵਾਸ | ੬੦੦੦੦੦੦ | ਬਜਟ ਪ੍ਰੋਵੀਜ਼ਨ ਨਾ ਹੋਣ ਅਤੇ ਇਮਾਰਤ ਲਈ ਸੀਮਿੰਟ, ਸਰੀਆ ਖ੍ਰੀਦ |
| ੨੧ ਇਮਾਰਤ ਗੁਰੂ ਹਰਿਗੋਬਿੰਦ ਸਾਹਿਬ ਯਾਤਰੀ ਨਿਵਾਸ | ੬੨੦੦੦੦ | ਬਜਟ ਪ੍ਰੋਵੀਜਨ ਨਾ ਹੋਣ ਕਰਕੇ |
| ੨੨ ਇਮਾਰਤ ਬਾਬਾ ਗੁਰਦਿੱਤਾ ਜੀ ਯਾਤਰੀ ਨਿਵਾਸ | ੨੬੦੦੦੦ | ਬਜਟ ਪ੍ਰੋਵੀਜਨ ਨਾ ਹੋਣ ਕਰਕੇ |

**ੴ ਵਾਹਿਗੁਰੂ ਜੀ ਕੀ ਫਤਹਿ॥**

## ਸੰਖੇਪ ਵੇਰਵਾ ਬਜਟ ੩. ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ (ਜਿਲਾ ਫਤਿਹਗੜ੍ਹ ਸਾਹਿਬ)

**"ਬਜਟ ਸਾਲ "੨੦੨੩-੨੦੨੪"**

| | |
|---|---|
| ਕੁਲ ਆਮਦਨ | ੪੭੬੦੦੦੦੦੦ |
| ਰੁਟੀਨ ਖਰਚੇ | ੨੪੧੦੦੩੧੨੧ |
| ਫੰਡਜ | ੧੧੭੫੯੬੮੭੯ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੧੧੭੪੦੦੦੦੦ |
| ਸਹਾਇਤਾ | ੧੫੧੦੦੦੦੦ |
| ਪੂੰਜੀਗਤ ਖਰਚੇ | ੧੦੨੩੦੦੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| ਕੁਲ ਬਜਟ | ੪੭੬੦੦੦੦੦੦ |

**ੴ ਵਾਹਿਗੁਰੂ ਜੀ ਕੀ ਫਤਹਿ॥**

## ੩. ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ (ਜਿਲਾ ਫਤਿਹਗੜ੍ਹ ਸਾਹਿਬ)

**ਬਜਟ ਸਾਲ ੨੦੨੨-੨੦੨੩**

| ਨੰ :ਨਾਮ ਖਾਤਾ | "ਬਜਟ ਸਾਲ "੨੦੨੩-੨੦੨੪" |
|---|---|
| **ਭਾਗ ਆਮਦਨ** | |
| ੧ ਚੜ੍ਹਤ ਗੋਲਕਾਂ | ੨੬੦੦੦੦੦੦੦ |
| ੨ ਵੱਟਕ ਕੜਾਹਿ ਪ੍ਰਸ਼ਾਦਿ | ੭੮੦੦੦੦੦੦ |
| ੩ ਭੇਟਾ ਸ੍ਰੀ ਆਖੰਡ ਪਾਠ ਸਾਹਿਬ ਜੀ | ੩੯੦੦੦੦੦੦ |
| ੪ ਸਹਾਇਤਾ ਲੰਗਰ | ੩੦੦੦੦੦੦੦ |
| ੫ ਚੜ੍ਹਤ ਜਿਨਸ (ਲੰਗਰ) | ੨੦੦੦੦੦੦੦ |
| ੬ ਸਹਾਇਤਾ ਇਮਾਰਤ | ੧੦੦੦੦੦੦ |
| ੭ ੳ ਕਿਰਾਇਆ ਮਕਾਨਾਂ ਤੇ ਦੁਕਾਨਾਂ | ੬੦੦੦੦੦੦ |
| ੮ ਅ ਕਿਰਾਇਆ ਆਰਜੀ ਦੁਕਾਨਾਂ ਤੇ ਥੜੇ ਆਦਿ | ੧੯੦੦੦੦੦੦ |
| ੯ ਕਿਰਾਇਆ ਨਿਵਾਸ | ੪੫੦੦੦੦੦ |
| ੧੦ ਠੇਕੇ ਜਮੀਨਾਂ | ੧੧੦੦੦੦੦੦ |

| | |
|---|---|
| ੧੧ ਸੂਦ ਬੈਕਾਂ | ੭000000 |
| ੧੨ ਕਮੀਸ਼ਨ ਗੁਰਮਿਤ ਲਿਟਰੇਚਰ | ੫0000 |
| ੧੩ ਕੀਰਤਨ ਭੇਟਾ | ੩00000 |
| ੧੪ ਅੰਮ੍ਰਿਤ ਸੰਚਾਰ | ੨0000 |
| ੧੫ ਫੁਟਕਲ | ੧੩0000 |
| **ਜੋੜ :-** | **੪੭੬000000** |
| **ਭਾਗ ਖਰਚ** | |
| ਰੁਟੀਨ ਦੇ ਖਰਚੇ | |
| ੧ ਤਨਖਾਹ ਸਟਾਫ | ੯੧000000 |
| ੨ ਕੜਾਹ ਪ੍ਰਸ਼ਾਦਿ ਖਰਚ | ੪੩000000 |
| ੩ ਸ੍ਰੀ ਆਖੰਡ ਪਾਠ ਸਾਹਿਬ | ੨੯000000 |
| ੪ ਲੰਗਰ ਖਰਚ | ੪੨000000 |
| ੫ ਮੇਲੇ ਗੁਰਪੁਰਬ | ੮000000 |
| ੬ ਵਿਸ਼ੇਸ ਗੁਰਮਤਿ ਸਮਾਗਮ ਅਤੇ ਚੇਤਨਾ ਮਾਰਚ | ੪00000 |
| ੭ ਬਿਜਲੀ, ਪਾਣੀ ਤੇ ਰੋਸ਼ਨੀ | ੧੪000000 |
| ੮ ਜਨਰੇਟਰ (ਤੇਲ ਅਤੇ ਮੁਰੰਮਤ) | ੧000000 |
| ੯ ਖਰਚ ਗੱਡੀਆਂ (ਡੀਜਲ, ਮੁਰੰਮਤ ਆਦਿ) | ੨੫00000 |
| **੧੦ ਸਫਰ ਖਰਚ** | |
| ੳ ਸਫਰ ਖਰਚ ਮੁਲਾਜਮਾਂ | ੩00000 |
| ਅ ਸਫਰ ਖਰਚ ਮੈਂਬਰ ਸਾਹਿਬਾਨ | ੧0000 |
| ੧੧ ਸਟੇਸ਼ਨਰੀ ਅਤੇ ਛਪਾਈ ਆਦਿ | ੨੫0000 |
| ੧੨ ਟੈਲੀਫੋਨ | ੬੫000 |
| ੧੩ ਡਾਕ ਖਰਚ | ੮੧੨੧ |
| ੧੪ ਆਡਿਟ ਫੀਸ | ੨੫0000 |
| **੧੫ ਗੁਰਦੁਆਰਾ ਸਹਿਬ** | |
| ੳ ਪ੍ਰਸਾਦਿ ਸਿਰਪਾਉ (ਕੱਪੜਾ) | ੫00000 |
| ਅ ਕੜਾਹਿ ਪ੍ਰਸ਼ਾਦਿ, ਮਖਾਣੇ, ਫੁੱਲੀਆਂ ਪਤਾਸੇ ਆਦਿ | ੧000000 |
| ੲ ਜਿਊਟ-ਮੈਟਿੰਗ ਪਾਇਦਾਨ- ਗਲੀਚੇ ਆਦਿ | ੧੨00000 |
| ਸ ਫੁਟਕਲ | ੧000000 |
| ੧੬ ਬੰਧਾਨ ਨਿਹੰਗ ਸਿੰਘ | ੬00000 |
| ੧੭ ਮੁਕੱਦਮੇਂ | ੧00000 |
| ੧੮ ਵਰਦੀਆਂ ਸਟਾਫ | ੭00000 |
| **੧੯ ਮੁਰੰਮਤਾਂ** | |
| ੳ ਮੁਰੰਮਤ ਸਮਾਨ | ੬00000 |
| ਅ ਮੁਰੰਮਤ ਇਮਾਰਤ ਅਤੇ ਰੰਗ ਰੋਗਨ | ੫00000 |

| | |
|---|---|
| ੨੦ ਨਿਵਾਸ ਖਰਚ | ੬੦੦੦੦੦ |
| ੨੧ ਧਰਮ ਅਰਥ ਲੋਕਲ | ੧੦੦੦੦ |
| ੨੨ ਬੀਮਾਂ ਮੁਲਾਜਮਾਂ | ੧੫੦੦੦੦੦ |
| ੨੩ ਕਮੀਸ਼ਨ ਗੁਰਮਤਿ ਲਿਟਰੇਚਰ | ੧੫੦੦੦ |
| ੨੪ ਅੰਮ੍ਰਿਤ ਸੰਚਾਰ | ੧੬੦੦੦੦ |
| ੨੫ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਲਾਇਬ੍ਰੇਰੀ | ੩੫੦੦੦ |
| ੨੬ ਘੋੜ ਸਵਾਰੀ ਤੇ ਨੇਜਾਵਾਜੀ ਅਕੈਡਮੀ | ੩੦੦੦੦੦ |
| ੨੭ ਖਰਚ ਡਿਸਪੈਂਸਰੀ | ੩੦੦੦੦੦ |
| ੨੮ ਗਰੀਨ ਹਾਊਸ ਤੇ ਨਰਸਰੀਆਂ | ੧੦੦੦੦੦ |
| **ਜੋੜ:-** | **੨੪੧੦੦੩੧੨੧** |
| **੨੯ ਫੰਡਜ਼** | |
| ੳ ਧਾਰਮਿਕ ਫੰਡ ਧਰਮ ਪ੍ਰਚਾਰ ਕਮੇਟੀ | ੫੦੬੨੩੪੪੦ |
| ਅ ਦਸਵੰਧ ਸ਼੍ਰੋਮਣੀ ਗੁ: ਪ੍ਰ: ਕਮੇਟੀ | ੩੩੭੪੮੯੫੯ |
| ੲ ਵਿਦਿਆ ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੧੬੮੭੪੪੮੦ |
| ਸ ਗੁਰਬਾਣੀ ਅਤੇ ਗੁਰਮਤਿ ਲਿਟ:ਫੰਡ ਸ਼੍ਰੋਮਣੀ ਕਮੇਟੀ | ੧੭੫੦੦੦੦ |
| ਹ ਸਿੱਖ ਇਤਿਹਾਸ ਫੰਡ ਸ਼੍ਰੋਮਣੀ ਗੁ:ਪ੍ਰ:ਕਮੇਟੀ | ੧੪੦੦੦੦੦ |
| ਕ ਸ਼ਹੀਦੀ ਫੰਡ ਸ਼੍ਰੋਮਣੀ ਕਮੇਟੀ | ੮੭੦੦੦੦ |
| ਖ ਗਰੈਚੁਅਟੀ ਤੇ ਤਨ:ਰਿਆਇਤੀ ਛੁੱਟੀਆਂ (ਸ਼੍ਰੋ:ਕਮੇਟੀ) | ੯੦੦੦੦੦੦ |
| ਗ ਸਹਾਇਤਾ ਸ਼੍ਰੋ. ਗੁ. ਪ੍ਰ. ਕਮੇਟੀ ਕੁਦਰਤੀ ਆਫਤਾਂ ਤੇ ਕੈਂਸਰ ਰਲੀਫ ਫੰਡ ਅਤੇ ਕੈਂਸਰ ਪੀੜਤਾਂ | ੮੭੦੦੦੦ |
| ਘ ਧਰਮ ਅਰਥ ਸ਼੍ਰੋਮਣੀ ਕਮੇਟੀ | ੧੪੦੦੦੦੦ |
| ਙ ਪੰਥਕ ਭਲਾਈ ਫੰਡ ਸ਼੍ਰੋਮਣੀ ਕਮੇਟੀ | ੫੩੦੦੦੦ |
| ਚ ਭਾਈਚਾਰਕ ਸੁਧਾਰ ਫੰਡ ਸ਼੍ਰੋਮਣੀ ਗੁ: ਪ੍ਰ: ਕਮੇਟੀ | ੫੩੦੦੦੦ |
| **ਜੋੜ ਫੰਡਜ :-** | **੧੧੭੫੯੬੮੭੯** |
| **੩੦ ਸਹਾਇਤਾ** | |
| ੳ ਸਹਾਇਤਾ ਇਮਾਰਤ ਵਿਦਿਅਕ ਅਦਾਰੇ | ੭੫੦੦੦੦੦ |
| ਅ ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਫਤਹਿਗੜ ਸਾਹਿਬ (ਸ਼੍ਰੋ:ਗੁ:ਪ੍ਰ.ਕਮੇਟੀ) | ੫੦੦੦੦੦੦ |
| ੲ ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ (ਸ਼੍ਰੋਮਣੀ ਕਮੇਟੀ) | |
| ਸ ਸਹਾਇਤਾ ਸਪੋਟਸ ਫੰਡ ਸ਼੍ਰੋਮਣੀ ਕਮੇਟੀ | ੨੬੦੦੦੦੦ |
| **ਜੋੜ** | **੧੫੧੦੦੦੦੦** |
| **੩੧ ਪੂੰਜੀਗਤ ਖਰਚੇ** | |
| ੳ ਸਮਾਨ ਜਨਰਲ | ੨੩੦੦੦੦੦ |
| ਅ ਪੁਰਾਤਨ ਇਤਿਹਾਸਕ ਇਮਾਰਤਾਂ ਅਤੇ ਯਾਦਗਾਰਾਂ ਦੀ ਸੰਭਾਲ ਨਵੀਂ ਇਮਾਰਤ | |

| | |
|---|---|
| ੲ ਸਿੱਖ ਇਤਿਹਾਸ ਤੇ ਬਾਬਾ ਬੰਦਾ ਸਿੰਘ ਬਹਾਦਰ ਮਿਊਜੀਅਮ | ੮੦੦੦੦੦੦ |
| ਹ ਨਵੀਂ ਗੱਡੀ | ੩੫੦੦੦੦੦ |
| ਕ ਨਵਾਂ ਟਰਾਂਸਫਾਰਮ (ਬਿਜਲੀ) | ੫੦੦੦੦੦੦ |
| ਖ ਨਵੇਂ ਬੋਰ ਕੁਨੈਕਸ਼ਨ ਅਤੇ ਕੋਠੇ ਆਦਿ | ੫੦੦੦੦੦ |
| ਗ ਰੀਜਰਵ ਫੰਡ | ੫੧੦੦੦੦੦੦ |
| ਘ ਤਰੱਕੀ ਗੁਰਦੁਆਰਾ ਸਾਹਿਬ | ੩੨੦੦੦੦੦੦ |
| **ਜੋੜ** | **੧੦੨੩੦੦੦੦੦** |
| **ਕੁੱਲ ਜੋੜ** | **੪੭੬੦੦੦੦੦੦** |

੩੨ ੳ "ਕਰਜ਼ਾ ਬਾਬਾ ਬੰਦਾ ਸਿੰਘ ਬਹਾਦਰ ਇੰ.ਕਾਲਜ਼"ਸ੍ਰੀ ਫਤਹਿਗੜ੍ਹ ਸਾਹਿਬ"

ਅ ਕਰਜ਼ਾ ਬਾਬਾ ਬੰਦਾ ਸਿੰਘ ਬਹਾਦਰ ਪੋਲੀ ਟੈਕਨੀਕਲ ਕਾਲਜ ਸ੍ਰੀ ਫਤਹਿਗੜ੍ਹ ਸਾਹਿਬ

| | |
|---|---|
| **ਜੋੜ** | ੦ |
| **ਕੁੱਲ ਜੋੜ** | **੪੭੬੦੦੦੦੦੦** |

## ੴ ਵਾਹਿਗੁਰੂ ਜੀ ਕੀ ਫਤਹਿ॥
## ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ।
## ਸਪਲੀਮੈਂਟਰੀ ਬਜਟ ਸਾਲ ੨੦੨੧-੨੦੨੨

| ਨੰ:ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|
| ੧ ਖਰਚ ਕ: ਪ੍ਰਸ਼ਾਦਿ | ੧੯੬੭੮੫੧ | ਵੱਟਕ ਵੱਧਣ ਕਾਰਨ |
| ੨ ਸ੍ਰੀ ਅਖੰਡ ਪਾਠ ਸਾਹਿਬ | ੩੩੩੮੧੭੭ | ਬੁਕਿੰਗ ਵੱਧਣ ਕਾਰਨ |
| ੩ ਟੈਲੀਫੋਨ | ੨੧੯੩ | ਨਵਾਂ ਕੁਨੈਕਸ਼ਨ ਲੈਣ ਕਾਰਨ |
| ੪ ਵਰਦੀਆਂ ਸਟਾਫ | ੭੬੭੨੫ | ਸਟਾਫ ਵੱਧਣ ਕਾਰਨ |
| ੫ ਕਮਿਸ਼ਨ ਲਿਟਰੇਚਰ | ੪੧੭ | ਲਿਟਰੇਚਰ ਵੱਧ ਵਿਕਣ ਕਾਰਨ |
| ੬ ਲਾਇਬਰੇਰੀ | ੧੫੨੨ | ਅਖਬਾਰਾਂ ਦੇ ਰੇਟ ਵੱਧਣ ਕਾਰਨ |
| ੭ ਘੋੜਾ ਅਕੈਡਮੀ | ੨੨੦੩੩ | ਘੋੜਿਆਂ ਦੀ ਗਿਣਤੀ ਵੱਧਣ ਕਾਰਨ |
| ੮ ਗੁਰਬਾਣੀ ਤੇ ਗੁਰਮਤਿ ਲਿਟਰੇਚਰ ਫੰਡ | ੭੫੦੦੦ | ਪਿਛਲਾ ਬਕਾਇਆ ਦੇਣ ਕਾਰਨ |

## ੴ ਵਾਹਿਗੁਰੂ ਜੀ ਕੀ ਫਤਹਿ॥
## ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ।
## ਸਪਲੀਮੈਂਟਰੀ ਬਜਟ ਸਾਲ ੨੦੨੨-੨੦੨੩

| ਸੀ: ਨੰ: ਨਾਮ ਖਾਤਾ | ਵੱਧ ਪ੍ਰਵਾਨਗੀ ਦੀ ਲੋੜ | ਵੱਧ ਖਰਚ ਹੋਣ ਦਾ ਕਾਰਨ |
|---|---|---|
| ੧ ਤਨਖਾਹ ਸਟਾਫ | ੬੦੦੦੦੦੦ | ਮੁਲਾਜਮ ਤੇ ਤਨਖਾਹ ਵੱਧਣ ਕਾਰਨ |
| ੨ ਖਰਚ ਕ: ਪ੍ਰਸ਼ਾਦਿ | ੧੯੦੦੦੦੦੦ | ਮਹਿੰਗਾਈ ਵੱਧਣ ਕਾਰਨ |
| ੩ ਸ੍ਰੀ ਅਖੰਡ ਪਾਠ ਸਾਹਿਬ | ੬੦੦੦੦੦੦ | ਭੇਟਾ ਵੱਧਣ ਕਾਰਨ |
| ੪ ਬਿਜਲੀ ਪਾਣੀ | ੨੫੦੦੦੦੦ | ਨਵੀਂ ਬਿਲਡਿੰਗ ਤਿਆਰ ਹੋਣ ਕਰਕੇ ਬਿਜਲੀ ਦੀ ਖਪਤ ਜਿਆਦਾ ਵਧੀ |
| ੫ ਆਡਿਟ ਫੀਸ | ੧੦੦੦੦੦ | ਪਿਛਲੇ ਸਾਲਾਂ ਦਾ ਆਡਿਟ ਹੋਣ ਕਰਕੇ |

| | | |
|---|---|---|
| ੬ ਨਵੀਂ ਇਮਾਰਤ | ੭੫੦੦੦੦੦ | ਬਜਟ ਪ੍ਰੋਵੀਜਨ ਨਾ ਹੋਣ ਕਾਰਨ |
| ੭ ਅੰਮ੍ਰਿਤ ਸੰਚਾਰ | ੧੨੫੦੦੦ | ਨਵੇਂ ਕੱਕਾਰ ਵੱਧ ਖ੍ਰੀਦ ਕਰਨ ਕਰਕੇ |
| ੮ ਵਰਦੀਆਂ ਸਟਾਫ | ੩੦੦੦੦੦ | ਰੇਟ ਵੱਧਣ ਕਾਰਨ ਅਤੇ ਨਵੀਆਂ ਜਾਕਟਾਂ ਤੇ ਲੌਂਗ ਕੋਟ ਖ੍ਰੀਦ ਕਰਨ ਕਾਰਨ |
| ੯ ਸਮਾਨ ਜਨਰਲ | ੮੦੦੦੦੦ | ਨਿਵਾਸ ਲਈ ਨਵੇਂ ਬੈਡ, ਗੀਜਰ ਅਤੇ ਮੀਟਿੰਗ ਹਾਲ ਲਈ ਨਵੀਆਂ ਕੁਰਸੀਆਂ ਖ੍ਰੀਦ ਕਰਨ ਕਰਕੇ |
| ੧੦ ਨਵਾਂ ਟਰਾਂਸਫਾਰਮ ਪੈਨਲ | ੧੦੦੦੦੦੦ | ਨਵੇਂ ਟਰਾਂਸਫਾਰਮ ਦੀ ਪ੍ਰੋਸੈਸਿੰਗ ਫੀਸ ਆਦਿ ਭਰਨ ਕਰਕੇ |

**ੴ ਵਾਹਿਗੁਰੂ ਜੀ ਕੀ ਫਤਹਿ॥**

**ਸੰਖੇਪ ਵੇਰਵਾ ਬਜਟ ੪.ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ**

**"ਬਜਟ ਸਾਲ "੨੦੨੩-੨੦੨੪"**

| | |
|---|---|
| ਕੁਲ ਆਮਦਨ | ੩੧੦੦੦੦੦੦੦ |
| ਰੁਟੀਨ ਖਰਚੇ | ੨੨੮੪੮੮੪੪੦ |
| ਫੰਡਜ | ੬੭੬੨੧੫੬੦ |
| ਰੁਟੀਨ ਖਰਚ ਅਤੇ ਫੰਡਜ ਤੋਂ ਬਾਅਦ ਬੱਚਤ | ੧੩੮੯੦੦੦੦ |
| ਸਹਾਇਤਾ | ੫੫੬੦੦੦੦ |
| ਪੂੰਜੀਗਤ ਖਰਚੇ | ੮੩੩੦੦੦੦ |
| ਬੱਚਤ | ੦ |
| ਬੱਚਤ ਵਿਚੋਂ | ੦ |
| **ਕੁਲ ਬਜਟ** | **੩੧੦੦੦੦੦੦੦** |

**ੴ ਵਾਹਿਗੁਰੂ ਜੀ ਕੀ ਫਤਹਿ॥**

**੪.ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ**

**ਬਜਟ ਸਾਲ ੨੦੨੩-੨੦੨੪**

| **ਨੰ : ਨਾਮ ਖਾਤਾ** | **"ਬਜਟ ਸਾਲ "੨੦੨੩-੨੦੨੪"** |
|---|---|
| **ਭਾਗ ਆਮਦਨ** | |
| **੧ ਚੜ੍ਹਤ ਗੋਲਕਾਂ** | |
| ੳ ਚੜ੍ਹਤ ਗੋਲਕ | ੧੫੫੦੦੦੦੦੦ |
| ਅ ਚੜ੍ਹਤ ਗੋਲਕ ਗੁਰਦੁਆਰਾ ਤੇਗਸਰ ਧਬਲਾਨ | ੨੦੦੦੦੦ |
| ੨ ਵੱਟਕ ਕੜਾਹਿ ਪ੍ਰਸ਼ਾਦਿ | ੬੭੫੦੦੦੦੦ |
| ੩ ਭੇਟਾ ਸ੍ਰੀ ਆਖੰਡ ਪਾਠ ਸਾਹਿਬ | ੩੦੦੦੦੦੦੦ |
| ੪ ਸਹਾਇਤਾ ਲੰਗਰ | ੨੨੦੦੦੦੦੦ |
| ੫ ਚੜ੍ਹਤ ਜਿਨਸ (ਲੰਗਰ) | ੧੨੦੦੦੦੦੦ |
| ੬ ਸਹਾਇਤਾ ਇਮਾਰਤ | ੪੫੫੦੦੦੦ |
| ੭ ਕਿਰਾਇਆਂ ਦੁਕਾਨਾਂ,ਮਕਾਨਾਂ ਆਦਿ | ੮੦੦੦੦੦੦ |

| | | |
|---|---|---|
| ੮ | ਕਿਰਾਇਆ ਨਿਵਾਸ | ੮੫੦੦੦੦੦ |
| ੯ | ਠੇਕਾ ਜ਼ਮੀਨਾਂ | ੮੦੦੦੦੦ |
| ੧੦ | ਠੇਕਾ ਜਮੀਨ ਗੁਰਦੁਆਰਾ ਤੇਗਸਰ ਧਬਲਾਨ | ੬੦੦੦੦੦ |
| ੧੧ | ਸੂਦ ਬੈਂਕਾਂ | ੫੦੦੦੦੦ |
| ੧੨ | ਸੂਦ ਬੈਂਕਾਂ (ਜ਼ਮੀਨਾਂ ਐਫ਼ ਡੀ ਆਰ) | ੦ |
| ੧੩ | ਕਮੀਸ਼ਨ ਗੁਰਮਿਤ ਲਿਟਰੇਚਰ | ੮੦੦੦੦ |
| ੧੪ | ਕੀਰਤਨ ਭੇਟਾ ਅਤੇ ਪ੍ਰਚਾਰ ਭੇਟਾ | ੨੨੦੦੦੦ |
| ੧੫ | ਫੁਟਕਲ | ੫੦੦੦੦ |
| | **ਜੋੜ :-** | **੩੧੦੦੦੦੦੦੦** |
| **ਭਾਗ ਖਰਚ** | | |
| | ਰੁਟੀਨ ਦੇ ਖਰਚੇ | |
| ੧ | ਤਨਖਾਹ ਸਟਾਫ | ੯੫੦੦੦੦੦੦ |
| ੨ | ਤਨਖਾਹ ਗੁਰਦੁਆਰਾ ਤੇਗਸਰ ਧਬਲਾਨ | ੬੦੦੦੦ |
| ੩ | ਕੜਾਹ ਪਸ਼ਾਦਿ ਖਰਚ | ੨੯੨੦੦੦੦੦ |
| ੪ | ਭੇਟਾ ਸ੍ਰੀ ਆਖੰਡ ਪਾਠ ਸਾਹਿਬ | ੨੨੦੦੦੦੦੦ |
| ੫ | ਲੰਗਰ ਖਰਚ | ੫੩੭੦੦੦੦੦ |
| ੬ | ਮੇਲੇ ਗੁਰਪੁਰਬ | ੮੫੦੦੦੦ |
| ੭ | ਵਿਸ਼ੇਸ ਗੁਰਮਤਿ ਸਮਾਗਮ ਅਤੇ ਚੇਤਨਾ ਮਾਰਚ ਆਦਿ | ੨੫੦੦੦੦ |
| ੮ | ਬਿਜਲੀ, ਪਾਣੀ ਤੇ ਰੋਸ਼ਨੀ | ੧੨੦੦੦੦੦੦ |
| ੯ | ਜਨਰੇਟਰ (ਤੇਲ ਅਤੇ ਮੁਰੰਮਤ ਅਦਿ) | ੮੦੦੦੦੦ |
| ੧੦ | ਖਰਚ ਗਡੀਆਂ (ਤੇਲ, ਮੁਰੰਮਤ ਆਦਿ) | ੧੩੦੦੦੦੦ |
| **੧੧** | **ਸਫਰ ਖਰਚ** | |
| | ੳ ਸਫ਼ਰ ਖਰਚ ਮੁਲਾਜਮਾਂ | ੧੬੦੦੦੦ |
| | ਅ ਸਫਰ ਖਰਚ ਮੈਂਬਰ ਸਾਹਿਬਾਨ | ੧੦੦੦੦ |
| ੧੨ | ਸਟੇਸ਼ਨਰੀ ਅਤੇ ਛਪਾਈ ਆਦਿ | ੫੦੦੦੦੦ |
| ੧੩ | ਟੈਲੀਫੋਨ | ੪੫੦੦੦ |
| ੧੪ | ਡਾਕ ਖਰਚ | ੩੪੪੦ |
| ੧੫ | ਆਡਿਟ ਫੀਸ | ੧੫੦੦੦੦ |
| **੧੬** | **ਗੁਰਦੁਆਰਾ ਸਾਹਿਬ** | |
| | ੳ ਪ੍ਰਸਾਦਿ ਸਿਰਪਾਉ (ਕੱਪੜਾ) | ੨੫੦੦੦੦੦ |
| | ਅ ਕੜਾਹਿ ਪ੍ਰਸ਼ਾਦਿ, ਮਖਾਣੇ, ਫੁੱਲੀਆਂ ਪਤਾਸੇ ਆਦਿ | ੫੦੦੦੦੦੦ |
| | ੲ ਜਿਊਟ-ਮੈਟਿੰਗ ਪਾਏਦਾਨ- ਗਲੀਚੇ ਆਦਿ | ੬੫੦੦੦੦ |
| | ਸ ਫੁਟਕਲ | ੯੦੦੦੦੦ |
| ੧੭ | ਬੰਧਾਨ ਨਿਹੰਗ ਸਿੰਘਾਂ | ੬੦੦੦੦੦ |
| ੧੮ | ਮੁਕੱਦਮੇਂ | ੫੦੦੦੦ |

